# ਵਰਿਆਮ

ਜਨਵਰੀ ੧੯੮੦

੧/੫੦



ਰੀਝੇ ਸਭ ਗਨ ਉਡਗਨ ਭੇ ਮਗਨ, ਜਭ ਬਨ ਉਪਬਨ ਮੇਂ ਬਜਾਈ ਕਾਨ੍ਹ ਬਾਂਸੁਰੀ—(ਦਸਮ ਗ੍ਰੰਥ)

(ਪ੍ਰਸਿਧ ਬੰਸਰੀ ਵਾਦਕ ਪੰ: ਹਰੀ ਪ੍ਰਸਾਦਿ ਚੌਰਸੀਆ—ਫੋਟੋ : ਕਪੂਰ)

Sri Satguru Jagjit Singh Ji Elibrary NamdhariElibrary@gmail.com





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# World's first with 7 ICs

## *Standard*

# TV



## What 7 ICs mean to you :

* Incomparable Picture Quality—greater depth and contrast.
* Faster Picture Presentation * Instant Sound—because of zero warm-up.
* Longer Set Life—thanks to minimum heat generation.
* Lowest Power Consumption—saves enough for our annual maintenance contract.
* Fewer Break Downs—longer time between failures (MTBF) because of fewer components,
* Low Cost After-Sales Service—because of single PCB circuit
* Built-in Voltage Stabiliser—operates from 200—240 volts.

You get all these exclusive features plus a 51 cm screen. 12-Channels, Sunmica cabinet with sliding shutters:

**S T A N D A R D—One step ahead always.**



Sri Satguru Jagjit Singh Ji Elibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

: 258411
Phones : Office : 250345
Resi. : 213054

ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬.

Manufacturers & Suppliers of :

TUKRIDAR PRINTED SHAMIANAS & KANATS
FOR ALL KINDS, IN ATTRACTIVE AND GUARANTEED FAST COLOURS;
WOODEN & STEEL FURNITURE

PLEASE CONTACT

NAMDHARI AGENCIES

2/2068 CHAH ANDARA,
(Behind ubilee Cinema)
CHANDNI CHOWK, DELHI-110006



Sri Satguru Jagjit Singh Ji Elibrary NamdhariElibrary@gmail.com

HIGH CLASS GUN MANUFACTURERS

AND

REPAIRERS

# FREE INDIA GUN MANUFACTURERS

(Industrial Estate, Extention Area, Jammu Cantt.)



(SINGLE BARREL OR DOUBLE BARREL) 12 Bore Guns

## Once Purchased Ever Purchased

AS

BEST QUALITY OF THE DAY

IS

OUR MOTTO

IN NEED CONTACT US FOR BARGAIN

WITH FULL CONFIDENCE





Sri Satguru Jagjit Singh Ji Elibrary NamdhariElibrary@gmail.com

REPUTED MANUFACTURERS OF :

**SUPERIOR QUALITY**

**SINGLE BARREL &**

**DOUBLE BARREL**

**B. L. 12 BORE**

# GUNS

Grams : SNIPER Phone : 8805

## MODERN GUN WORKS

**Opp. Industrial Estate,**

**JAMMU CANIT.**



# ਵਰਿਆਮ

ਸੂਬਾ ਸਾਹਿਬ ਸਿੰਘ ਅੰਕ

"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰ,
ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰ।
ਮਿਟ ਗਏ ਜੋ ਵਤਨ ਦੀ ਇਜ਼ਤ ਲਈ,
ਯਾਦ ਉਹਨਾਂ ਦੀ ਸਦਾ ਸਜਰੀ ਰਹੇ ਮਘਦੀ ਰਹੇ





੧੭ ਜਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਸੂਬਾ ਸਾਹਿਬ ਸਿੰਘ ਅਤੇ ਸਹਿਯੋਗੀ ਜਲਾਵਤਨੀ ਲਈ ਰਵਾਨਾ ਹੁੰਦੇ।

ਇਸੇ ਅੰਕ ਵਿਚ ਹੀ :

ਵਿਸ਼ੇਸ਼ ਸਪਲੀਮੈਂਟ :—ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਨੀਆ ਫੇਰੀ ਦਾ ਵਰਨਣ
"ਜੰਗਲੀ ਜੀਵਾਂ ਦੀ ਧਰਤੀ ਵਿਚ"—ਲੇਖਕ ਪ੍ਰੀਤਮ ਸਿੰਘ 'ਕਵੀ'
ਅਤੇ ਹੋਰ ਲੇਖ

## ਵਰਿਆਮ ਦਾ

## ਸੂਬਾ ਸਾਹਿਬ ਸਿੰਘ ਅੰਕ

- ਵਿਦਵਾਨਾਂ ਦੇ ਖੋਜ ਪੂਰਨ ਲੇਖ
- ਸਤਿਗੁਰੂ ਜਗਜੀਤ ਸਿੰਘ ਜੀ ਦਾ ਅਫਰੀਕਾ ਦੌਰਾ ਅਤੇ ਹੋਰ ਲੇਖ,
- ਰੰਗੀਨ ਤਸਵੀਰਾਂ।

ਕੀਮਤ ਕੇਵਲ ਪੰਜ ਰੁਪਏ

ਮਿਲਣ ਦਾ ਪਤਾ .

ਮਾਸਕ ਵਰਿਆਮ, ਲਾਡੋਵਾਲੀ ਰੋਡ ਜਲੰਧਰ।

ਸਾਲਾਨਾ ਚੰਦਾ ੧੫/-





Sri Satguru Jagjit Singh Ji Elibrary NamdhariElibrary@gmail.com

ਮਾਸਕ **ਵਰਿਆਮ** ਜਨਵਰੀ ੧੯੮੦

ਜਿਲਦ ਨੰ: ੫ ਅੰਕ ਨੰ: ੩



ਸੰਪਾਦਕ । ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : ੧-੫੦ ਰੁਪਿਆ
ਲਾਨਾ ਚੰਦਾ ਦੇਸ : ੧੫ ਰੁਪਏ
" " ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
" " ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

ਤਰ ਦਾ ਪਤਾ :
ਸਕ ਵਰਿਆਮ,
ਡੋਵਾਲੀ ਰੋਡ
ਲੰਧਰ—੧੪੪੦੦੧.
: ੭੨੫੦੪ ਪੀ, ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

# ਸੰਪਾਦਕ ਵਲੋਂ

ਵਰਿਆਮ ਦੇ ਹੱਥਲੇ ਅੰਕ ਦੇ ਪ੍ਰਕਾਸ਼ਨ ਵਿਚ ਸਾਡੀ ਸਮਰਥਾ ਦੇ ਰੂ-ਬਰੂ ਬਹੁਤ ਮੁਸ਼ਕਲਾਂ ਆਈਆਂ ਹਨ ਜਿਨਾਂ ਦਾ ਵਿਸਥਾਰ ਦੇਣਾ ਬਣਦਿਆਂ ਹੋਇਆਂ ਵੀ ਅਸੀਂ ਸੰਕੋਚ ਕਰ ਰਹੇ ਹਾਂ। ਡਾਕ ਦੇ ਮਹਿਕਮੇ ਨਾਲ ਉਲਝਣ ਕਾਫੀ ਬਣੀ ਰਹੀ ਅਤੇ ਬਿਜਲੀ ਦੀ ਅਣਹੋਂਦ ਨੇ ਭਾਰੀ ਸਟ ਮਾਰੀ। ਇੱਕ ਤਾਂ ਛਪਾਈ ਦਾ ਵੀ ਪਤਾ ਨਹੀਂ ਸੀ ਕਿ ਕਦ ਹੋਵੇਗੀ, ਦੂਸਰਾ ਬਾਜ਼ਾਰ ਵਿੱਚ ਆਰਥਕ ਮੰਦਵਾੜਾ ਛਾਇਆ ਰਿਹਾ ਇਸ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਮਜਬੂਰੀਆਂ ਵਿੱਚ ਘਿਰਿਆਂ ਨੇ ਇਹ ਅੰਕ ਕੱਢਿਆ ਹੈ। ਇਸੇ ਕਾਰਨ ਇਸ ਅੰਕ ਵਿੱਚ ਗ਼ਜ਼ਲਾਂ, ਕਵਿਤਾਵਾਂ, ਚਿੱਠੀ-ਪੱਤਰ ਦੇ ਕਾਲਮ ਅਤੇ ਕੁਝ ਹੋਰ ਲੇਖ ਛਪਣੋਂ ਰਹਿ ਗਏ ਹਨ। ਪਾਠਕ ਬਹੁਤ ਕੀਮਤੀ ਰਾਵਾਂ ਭੇਜਦੇ ਰਹਿੰਦੇ ਹਨ ਉਹਨਾਂ ਨੂੰ ਸਭ ਨਾਲ ਸਾਂਝਿਆਂ ਕਰਨ ਲਈ ਅਸੀਂ ਅਗੋਂ ਤੋਂ ਜਤਨਸ਼ੀਲ ਹਾਂ। ਅਤੇ ਅਗੋਂ ਹੋਰ ਰਾਵਾਂ ਸੁਝਾਵਾਂ ਦਾ ਸੁਆਗਤ ਕਰਾਂਗੇ। ਤੁਹਾਡੀਆਂ ਅਸੀਸਾਂ ਦੇ ਸਹਾਰੇ ਛੇਤੀ ਹੀ ਸਾਰੇ ਸੰਕਟ ਟਲਣ ਦੀ ਸੰਭਾਵਨਾ ਹੈ। ਪਿਛਲੀਆਂ ਤਰੁਟੀਆਂ ਲਈ ਖਿਮਾ ਦੀ ਯਾਚਨਾ ਹੈ।

— ਜਗਦੀਸ਼ ਸਿੰਘ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।



Sri Satguru Jagjit Singh Ji Elibrary NamdhariElibrary@gmail.com

# ਗੁਰੂ ਰਾਮ ਸਿੰਘ ਅਤੇ ਸਦਾਚਾਰ

—ਜਗਦੀਸ਼ ਸਿੰਘ

ਪਿਛਲੀ ਸਦੀ ਈਸਵੀ ਵਿੱਚ ਸਤਿਗੁਰੂ ਰਾਮ ਸਿੰਘ ਦੀ ਦੇਵੀ ਸ਼ਖਸੀਅਤ ਨੇ ਦੇਸ਼ ਵਾਸੀਆਂ ਦੀ ਡੁਬਦੀ ਬੇੜੀ ਨੂੰ ਭੰਵਰ ਵਿਚੋਂ ਕਢ ਕੇ ਚੇਤਨਾ ਦੀ ਨਵੀਂ ਸੇਧ ਦਿਤੀ। ਅੰਗਰੇਜ਼ਾਂ ਹਥੋਂ ਲਗਾਤਾਰ ਦੋ ਫੌਜੀ ਹਾਰਾਂ ਬਾਅਦ, ਸਾਹ-ਸਤ ਹੀਣ ਹੋਈ ਅਤੇ ਨਮੋਸ਼ੀ ਦੀ ਮਾਰੀ ਪੰਜਾਬੀ ਕੌਮ ਨੂੰ ਨਰਾਸਤਾ ਅਤੇ ਦਾਸਤਾ ਦੇ ਘੁਪ ਹਨੇਰੇ ਚੋਂ ਕੱਢ ਕੇ ਪੈਰਾਂ ਤੇ ਹੀ ਖੜਾ ਨਹੀਂ ਕੀਤਾ ਸਗੋਂ ਦਗਦੀਆਂ ਤੋਪਾਂ ਨੂੰ ਜਫੀਆਂ ਪਾਉਣ ਲਈ ਵੀ ਤਿਆਰ ਕਰ ਦਿਤਾ। ਆਪ ਜੀ ਵਲੋਂ ਭਰੇ ਕੌਮੀ ਜਜ਼ਬੇ ਸਦਕਾ ਮਾਲੇਰ ਕੋਟਲੇ ਵਿਚ ਮੌਤ ਦੇ ਮੂੰਹ ਤੇ ਖੜੇ ਕੂਕੇ ਗਭਰੂ ਨੇ ਅੰਗਰੇਜ਼ ਡੀ.ਸੀ. ਦੀ ਦਾੜ੍ਹੀ ਹੀ ਨਹੀਂ ਪੁਟੀ ਸਗੋਂ ਅੰਗਰੇਜ਼ ਸਾਮਰਾਜ ਦੀ ਗਿਚੀ ਨੂੰ ਹੱਥ ਪਾਇਆ ਸੀ।

ਆਪਣੇ ਕਥਨਾਂ ਅਤੇ ਕਰਮਾਂ ਵਿਚ ਅਮਲੀ ਸੁਮੇਲ ਪੈਦਾ ਕਰਕੇ ਮਰ ਜੀਵੜਿਆਂ ਦੀ ਜਥੇਬੰਦੀ ਤਿਆਰ ਕਰਨ ਵਾਲੇ। ਜਬਰ ਅਤੇ ਸਾਮਰਾਜ ਵਿਰੁਧ ਸੰਸਾਰ ਨੂੰ ਨਾ ਮਿਲਵਰਤਨ ਅਤੇ ਸੁਦੇਸ਼ੀ ਜਿਹੇ 'ਹਥਿਆਰ' ਦੇਣ ਵਾਲੇ, ਅੰਗਰੇਜ਼ੀ ਵਸਤਾਂ, ਰੇਲਾਂ, ਡਾਕਖਾਨਿਆਂ, ਕਚਿਹਰੀਆਂ ਅਤੇ ਸਕੂਲਾਂ ਤਕ ਦਾ ਸਫਲ ਬਾਈਕਾਟ ਕਰਕੇ ਮਹਾਤਮਾ ਗਾਂਧੀ ਦਾ ਕਰਮ ਮਾਰਗ ਉਲੀਕਣ ਵਾਲੇ, ਦੇਸ਼ ਦੀ ਜਨਤਾ ਨੂੰ ਸਫਲਤਾ ਪੂਰਬਕ ਜਥੇਬੰਦ ਕਰਕੇ ਕਸ਼ਮੀਰ ਨੈਪਾਲ, ਕਾਬਲ ਅਤੇ ਰੂਸ ਨਾਲ ਆਜ਼ਾਦੀ ਸੰਗਰਾਮ ਲਈ ਰਾਜਨੀਤਕ ਸਬੰਧ ਸਥਾਪਤ ਕਰਨ ਵਾਲੇ, ਦਬੀ ਕੁਚਲੀ ਇਸਤਰੀ ਜਾਤੀ ਦੀ ਬੰਦਖਲਾਸ ਵਾਸਤੇ ਸਾਦੇ ਤੇ ਸਸਤੇ ਵਿਆਹਾਂ ... ਤੋਰਨ ਵਾਲੇ, ਕੁੜੀਆਂ ਮਾਰਨ, ਕੁੜੀਆਂ ਵੇਚਣ, ... ਸਾਕ, ਬਾਲ ਅਤੇ ਵਿਧਵਾ ਵਿਅਹਾਂ, ਵਹਿਮਾ ਭ... ਪਰੇਤ ਪੂਜਾ ਦੇ ਵਿਰੁਧ ਇਕੋ ਸਮੇਂ ਸੰਘਰਸ਼ ਕਰ... ਪਿੰਡ ਪਿੰਡ ਲੋਕਾਂ ਨੂੰ ਜਾਗ੍ਰਿਤ ਕਰਕੇ ਆਜ਼ਾਦੀ ... ਸਭਿਆਚਾਰ ਦੀ ਸੋਝੀ ਕਰਉਣ ਵਾਲੇ, ਗੁਰਬਾਣੀ ... ਸਿਮਰਨ ਦਾ ਪਰਵਾਹ ਚਲਾ ਕੇ ਲੋਕਾਂ ਨੂੰ ਭੈ ਮੁਕ... ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਨੂੰ ਘੋ... ਅੰਤਰ ਆਤਮਾ ਤੇ ਝਾਤੀ ਮਾਰਨ ਦਾ ਜਤਨ ਕਰੀਏ ... ਗਲ ਭਲੀ ਭਾਂਤ ਹੀ ਸਿੱਧ ਹੋ ਜਾਂਦੀ ਹੈ ਕਿ ਉਹਨ... ਵਡੇ ਸੰਘਰਸ਼ ਮਈ ਪ੍ਰੋਗਰਾਮਾਂ ਦੀ ਨੀਂਹ ਵਿਚ ... ਸਦਾਚਾਰ ਸੀ ਜਿਸ ਨੂੰ ਉਹਨਾਂ ਨੇ ਆਪਣੇ ਸਿਖਾਂ ਨੂੰ ... ਨਾਲ ਦ੍ਰਿੜਾਇਆ।

ਸਦਾਚਾਰ ਅਤੇ ਉਚੇ ਇਖਲਾਕ ਦੀ ਹੀ ਇ... ਹੈ ਕਿ ਜਦੋਂ ਅੰਮ੍ਰਿਤਸਰ ਬੁਚੜ-ਬਧ ਕੇਸ ਵਿਚ ਨਿ... ਫਾਂਸੀ ਲਗਣ ਲਗੇ ਤਾਂ ਆਪ ਨੇ ਆਪਣੇ ਸੇਵਕਾਂ ਨੂੰ ... ਕੇ ਕਚਿਹਰੀ ਪੇਸ਼ ਹੋਣ ਲਈ ਆਦੇਸ਼ ਦਿਤਾ ਤਾਂ ... ਫਾਂਸੀ ਨਾ ਹੋਵੇ। ਗਿਆਨੀ ਗਿਆਨ ਸਿੰਘ ਕ... ਪ੍ਰਕਾਸ਼ ਨੇ ਇਸ ਗਲ ਦੀ ਪੁਸ਼ਟੀ ਇਹਨਾਂ ਸਤ... ਕੀਤੀ ਹੈ :

> ਦੇਨ ਲਗੇ ਫਾਂਸੀ ਜਬ, ਆਇ ਖੁਦ ਕੂਕੇ ...
> ਕਾਤਲ ਸਬੂਤ ਆਪ ਦੀਏ ਸਬ ਤੌਰ ...
> ਖੁਸ਼ੀ ਹੋਇ ਦਏ ਸੀਸ ਗਏ ਪ੍ਰੀਸ ਲੋਕ ਮ...
> ਕੋਟਲੇ ਮਲੇਰ ਫੇਰ ਸਾਕਾ ਭਯੋ ਔਰ ...

ਗੁਰੂ ਰਾਮ ਸਿੰਘ ਜੀ ਵਲੋਂ ਲਿਖੇ ਗਏ ... ਚਿਠੀਆਂ, ਅਰਦਾਸਾਂ ਵਿਚ ਜੋ ਉਹਨਾਂ ਨੇ ਦੇਸ ... ਅਤੇ ਬਰਮਾ ਵਿਚ ਜਲਾਵਤਨੀ ਦੇ ਸਮੇਂ ਵੀ ਆਪ... ਸੇਵਕਾਂ ਤੇ ਸਮੁਚੀ ਸੰਗਤ ਪ੍ਰਤੀ ਭੇਜੇ ਵਿਚ ਵੀ ... ਕਦਰਾਂ ਦੀ ਉਚੱਤਾ, ਸਮਾਜ ਸੁਧਾਰ ਅਤੇ ਧਰਮ ਭ... ਤੀਬਰਤਾ ਮਿਲਦੀ ਹੈ। ਉਹਨਾਂ ਦੀ ਲਿਖਤ ਉਨੀ... ਦੇ ਦੂਸਰੇ ਅੱਧ ਦੀ ਗਦ ਦਾ ਸੁੰਦਰ ਨਮੂਨਾ ਹੈ। ... ਮਹੱਤਤਾ ਵਾਲੀ ਸ਼ੈਲੀ ਤੇ ਮਲਵਦੀ ਪ੍ਰਭਾਵ ... ਬਣਤਰ ਹਿਰਦੇ ਨੂੰ ਸਪਰਸ਼ ਕਰਨ ਵਾਲੀ ਹੈ ਅ...


Sri Satguru Jagjit Singh Ji Elibrary NamdhariElibrary@gmail.com

ਤਟ ਫੱਟ ਹਨ। ਝੂਠ ਅਤੇ ਸੱਚ ਬਾਰੇ ਬਿਆਨ ਕਿਨਾ ਸਾਰਥਕ ਹੈ।

"ਝੂਠ ਵਿਚ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ"

ਪਰਾਈ ਚੀਜ਼ ਤੇ ਨਾਜਾਇਜ਼ ਕਬਜ਼ੇ, ਬਗਾਨੇ ਹਕਾਂ ਨੂੰ ਅਚੇਤ ਹੀ ਮਾਰਨ ਦੇ ਵੀ ਵਿਰੁਧ ਸਨ ਅਤੇ ਇਸ ਨੂੰ ਪਾਪ ਸਮਝਦੇ ਸਨ। ਇਕ ਵਾਰ ਆਪ ਜੀ ਦੀ ਸਪੁਤਰੀ ਗਵਾਂਢੀ ਦੇ ਖੇਤ ਵਿਚੋਂ ਸਾਗ ਤੋੜ ਲਿਆਈ। ਆਪ ਨੂੰ ਪਤਾ ਲਗਾ ਤਾਂ ਉਹ ਸਾਗ ਵਾਪਸ ਕਰਵਾਇਆ। ਨਾਲ ਦੇ ਖੇਤੋਂ ਇਕ ਵੇਲ ਆਪ ਦੇ ਪਾਸੇ ਆ ਗਈ ਆਪ ਨੇ ਪਕਾ ਹੋਇਆ ਖਰਬੂਜਾ ਅਸਲੀ ਮਾਲਕ ਦੇ ਘਰ ਪਹੁੰਚਾਇਆ। ਪਰਾਈ ਚੀਜ਼ ਬਾਰੇ ਆਪ ਲਿਖਦੇ ਹਨ :

'ਬਗਾਨੀ ਅੰਸ ਕਿਸੇ ਤਰਾਂ, ਬੀ ਨਾ ਲੈਣੀ, ਚੁਰਾਕੇ ਨਾ ਖੋਹ ਕੇ, ਨਾ ਠੱਗੀ ਕਰਕੇ। ਜੇ ਡਿਗ ਪਈ ਬੀ ਲਭੇ ਤਾਂ ਜਿਸ ਦੀ ਹੋਵੇ ਉਸ ਕੋ ਦੇਣੀ।'

ਇਸੇ ਤਰ੍ਹਾਂ ਇਕ ਹੋਰ ਥਾਂ ਲਿਖਦੇ ਹਨ :

'ਕਿਸੇ ਦਾ, ਧਕਾ ਕਰਕੇ, ਚੋਰੀ ਕਰਕੇ, ਠੱਗੀ ਕਰਕੇ, ਕਖ ਆਦਿਕ ਬੀ ਨਹੀਂ ਲੈਣਾ।'

ਬਗਾਨੀ ਅੰਸ ਦੇ ਤਿਆਗ ਨੂੰ ਵਡਾ ਧਰਮ ਦਸਦੇ ਹਨ।

...'ਬਗਾਨੀ ਅੰਸ ਦਾ ਤਿਆਗ ਕਰਨਾ ਇਹ ਬੜਾ ਧਰਮ ਹੈ। ਗੁਰੂ ਜੀ ਦਾ ਹੁਕਮੁ ਹੈ, ਹਕੁ ਬਗਾਨਾ ਉਸ ਸੂਅਰ ਓਸ ਗਾਇ। ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਓਸਦਾ ਤਾਂ ਕੁਛ ਨਾ ਰਿਹਾ। ਚਾਹੇ ਸਿਖ ਹੋਵੇ ਚਾਹੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨ ਹੋਵੇ ਉਸਦਾ ਪਖੁ ਨ ਗੁਰੂ ਕਰੇਗਾ ਨਾ ਪੀਰ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ, ਕੁਛ ਬੀ ਥਾਇ ਨ ਪਊਗਾ। ਨਾਇ ਨਾਇ ਬਾਣੀ ਬੀ ਭਾਮੇ ਪੜੇ, ਸਭ ਨਿਫਲ।'

ਇਸੇ ਤਰ੍ਹਾਂ ਕਰਜ਼ ਬਾਰੇ ਲਿਖਦੇ ਹਨ :

'ਕਰਜ਼ਾ ਲੈ ਕੇ ਨਾ ਦੇਣਾ, ਇਹ ਚੋਰੀ ਧਾੜੇ ਤੇ ਬੀ ਬੜਾ ਪਾਪੁ ਹੈ।'

ਖਿਮਾ ਧੀਰਜ ਅਤੇ ਸ਼ਾਂਤਮਈ ਬਲਵਾਨ ਆਦਮੀ ਦਾ ਹੀ ਗੁਣ ਹੁੰਦਾ ਹੈ। ਸ਼ਾਂਤਮਈ ਦਾ ਉਪਦੇਸ਼ ਕਿਨੇ ਸਰਲ ਤੇ ਭ ਵ ਪੂਰਤ ਸ਼ਬਦਾਂ ਵਿਚ ਦੇਂਦੇ ਹਨ। ਬੋਲੀ ਕਿਨੀ ਢੁਕਵੀਂ ਅਤੇ ਸੁੰਦਰ ਹੈ। ਲਿਖਦੇ ਹਨ :

'ਸਾਰੀ ਸੰਗਤ ਨੇ ਸਾਂਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰਾਂ ਦੀ ਨਿੰਦਿਆ ਕਰੇ ਉਸ ਦੇ ਬਲ ਧਿਆਨ ਨਹੀਂ ਕਰਨਾ। ਚਾਹੇ ਕੋਈ ਕਿਸੇ ਨੂੰ ਮਾਰੇ ਬੀ ਸਬਰ ਕਰ ਜਾਣਾ। ਪ੍ਰਮੇਸਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ।' ਆਪਣੀ ਗਲ ਨੂੰ ਦ੍ਰਿਸ਼ਟਾਂਤਾਂ ਨਾਲ ਵਚਨੀ ਕਰਦੇ ਹਨ।

"ਧੀਰਜ ਬੜੀ ਚੀਜ ਹੈ.. ਬਾਧਾ ਕਰਨੇ ਤੇ ਤਾਂ ਰਾਜਸੀ ਅਤੇ ਪਾਤਸਾਹੀਆ ਦਾ ਨਾਸ ਹੋਇ ਗਿਆ ਹੈ।

ਕੂਕਿਆਂ ਦੇ ਮਿਠਬੋਲੜੇ ਚ੍ਰਿਤਰ ਬਾਰੇ ਇਕ ਲੋਕ ਬੋਲੀ ਹੈ "ਕੂਕੇ ਗੁੜ ਦਾ ਸ਼ਰਬਤ ਪੀਂਦੇ ਮਿਠੇ ਮਿਠੇ ਬੋਲ ਬੋਲਦੇ। ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਦੀ ਵਾਰ ਵਿਚ ਫਿਕਾ ਬੋਲਣ ਨੂੰ ਤ੍ਰਿਸਕਾਰਿਆ ਹੈ। ਗੁਰੂ ਰਾਮ ਸਿੰਘ ਕਿਡੀ ਪ੍ਰੇਰਨਾਦਿਕ ਬੋਲੀ ਵਿਚ ਇਸ ਗਲ ਨੂੰ ਕਹਿੰਦੇ ਹਨ।

"ਕੌੜਾ ਫਿਕਾ ਨਾ ਬੋਲਣਾ ਕਿਸੇ ਨਾਲ, ਫਿਕਾ ਕਾਸਨੂੰ ਬੋਲਣਾ ਹੈ। ਕੀ ਬੁਰਾ ਹੈ ਫਿਕਾ ਬੋਲਣਿ ਬਿਨਾ"

ਨਿਰਵੈਰ ਵਿਅਕਤੀ ਹੀ ਨਿਰਭਓ ਹੋ ਸਕਦਾ ਹੈ। ਵੈਰ ਭਾਓ ਤੋਂ ਦੂਰ ਰਹਿਣ ਲਈ ਉਪਦੇਸ਼ ਦਿੰਦੇ ਫਰਮਾਉਂਦੇ ਹਨ।

"ਤੁਸੀਂ ਕਿਸੇ ਨਾਲ ਵੈਰ ਭਾਉ ਨਹੀਂ ਰਖਣਾ। ਜੋ ਕੋਈ ਤੁਸਾਂ ਦੇ ਰਖੇ ਤਾਂ ਪਿਆ ਝੱਖ ਮਾਰੇ, ਆਪੇ ਈ ਹਾਰ ਜਾਊਗਾ"

ਆਪਣੇ ਪਿੰਡ ਸ੍ਰੀ ਭੈਣੀ ਸਾਹਿਬ ਵਿਚ ਆਪ ਨੇ ਇਕ ਵਰਤ ਜਾਰੀ ਕੀਤਾ ਜੋ ਅੱਜ ਤੱਕ ਦਿਨ ਰਾਤ ਚਲ ਰਿਹਾ ਹੈ। ਆਪ ਦਾ ਹੁਕਮ ਹੈ ਕਿ ਜੇ ਗਊ ਦਾ ਕਾਤਲ ਵੀ ਬੂਹੇ ਤੇ ਆ ਕੇ ਪਰਸ਼ਾਦਾ ਮੰਗੇ ਤਾਂ ਇਨਕਾਰ ਨਹੀਂ ਕਰਨਾ। ਜਲਾਵਤਨੀ ਦੇ ਸਮੇਂ ਵੀ ਆਪ ਨੇ ਹਿਦਾਇਤਾਂ ਜਾਰੀ



Sri Satguru Jagjit Singh Ji Elibrary NamdhariElibrary@gmail.com

ਕੀਤੀਆਂ ਅਤੇ ਲੋੜਵਦਾਂ ਨੂੰ ਅੰਨ ਕਪੜਾ ਦੇਣ ਲਈ ਆਗ੍ਰਿਹ ਕਰਦੇ ਰਹੇ । ਲਿਖਦੇ ਹਨ :

'ਜਥਾ ਸਕਤ, ਭੁਖੇ ਨੂੰ ਅੰਨ ਬੀ ਦੇਣਾ, ਨੰਗੇ ਨੂੰ ਕਪੜਾ ਜੋੜਾ ਬੀ ਦੇਣਾ ਜਿੰਨਾ ਸਰੇ । ਪੁੰਨ ਦਾਨ ਤੇ ਧਨ ਨਹੀਂ ਘਟਦਾ ਧਨ ਤੇ ਕੁਚਾਲ ਤੇ ਘਟਦਾ ਹੈ ।'

ਸੇਵਾ ਦਾ ਪਾਤ੍ਰ ਕੈਸਾ ਵਿਅਕਤੀ ਹੋ ਸਕਦਾ ਹੈ ਇਸ ਬਾਰੇ ਆਪ ਦੇ ਵਿਚਾਰ ਹਨ :

'......ਐਸੇ ਸਰੀਰ ਦੀ ਸੇਵਾ ਕਰੀ ਦਾ ਬਹੁਤ ਮਹਾਤਮ ਹੁੰਦਾ ਹੈ, ਸਤਿ ਕਰਕੇ ਮੰਨਣਾ, ਕਿਉਂਕਿ ਮੰਗਣ ਵਾਲਾ ਤਾਂ ਮੰਗ ਲੈਂਦਾ ਹੈ, ਇਕ ਥਾਉਂ ਨ ਮਿਲਾ ਦੂਜੇ ਥਾਉਂ ਤੇ ਮੰਗ ਲੈਂਦਾ ਹੈ । ਜਿਸਨੇ ਨ ਮੰਗਣਾ ਹੋਵੇ ਨ ਪਲੇ ਕੁਛ ਹੋਵੇ ਓਸ ਦੀ ਸੇਵਾ ਦਾ ਬਹੁਤ ਲਾਭ ਹੈ ।'

ਇਕ ਹੋਰ ਥਾਂ ਲਿਖਦੇ ਹਨ :

'ਬੀਮਾਰ ਦੀ ਸੇਵਾ ਕਰਨੀ ਬੜਾ ਹੀ ਪੁੰਨ ਹੈ ।

ਅੱਜ ਵੱਖ ਵੱਖ ਭੇਖ ਤੇ ਸੰਪ੍ਰਦਾਵਾਂ ਆਪਸ ਵਿਚ ਲਹੂ ਲੁਹਾਨ ਹੋ ਰਹੀਆਂ ਹਨ । ਇਕ ਦੂਜੇ ਦੀ ਨਿੰਦਿਆ ਦਾ ਦੌਰ ਦੌਰਾ ਹੈ ਪਰ ਇਸ ਦੇ ਉਲਟ ਸਤਿਗੁਰੂ ਰਾਮ ਸਿੰਘ ਨੇ ਜਿਹੜੀ ਸਿਖਿਆ ਆਪਣੇ ਸਿਖਾਂ ਨੂੰ ਦਿਤੀ ਉਸ ਕਾਰਨ ਅਜ ਤਕ ਵੀ ਨਾਮਧਾਰੀ ਪੰਥ ਵਿਪ੍ਰੀਤ ਧਾਰਾਵਾਂ ਵਿਚ ਵੀ ਸੁਮੇਲ ਪੈਦਾ ਕਰਨ ਦੇ ਯੋਗ ਰਹਿੰਦੇ ਰਨ । ਇਹਨਾਂ ਦੀਆਂ ਸਟੇਜਾਂ ਤੇ ਹਰ ਰੰਗ ਤੇ ਹਰ ਖਿਆਲ ਦੇ ਸਜਨ ਇਕ੍ਠੇ ਹੁੰਦੇ ਆਏ ਹਨ । ਸਰਬ ਸੰਪ੍ਰਦਾਇ ਏਕਤਾ ਕਾਨਫਰੰਸਾਂ ਤੇ ਗੁਰੂ ਨਾਨਕ ਨਾਮ ਸੇਵਾ ਕਾਨਫਰੰਸਾਂ ਆਪ ਜੀ ਦੇ ਓਪਦੇਸ਼ਾਂ ਨੂੰ ਲਗਿਆ ਬੂਰ ਹੀ ਹੈ । ਆਪ ਦਾ ਫੁਰਮਾਨ ਹੈ :—

''ਭੇਖਾਂ ਦੀ ਸੇਵਾ ਕਰਨੀ ਜਥਾ ਸਕਿਤ । ਭਾਵੇਂ ਨਿੰਦਾ ਈ ਕਰਨ ਵਾਲਾ ਹੋਵੇ । ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲ, ਨਿੰਦਾ ਵਾਲੇ ਨੂੰ ਨਿੰਦਾ ਕਾ । ਆਪ ਸਭ ਕੋ ਸਾਥ ਅਨੰਦ ਰਹਿਣਾ ।''

ਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਵਿਚ ਅ
ਹਥੀਂ ਖੇਤੀ ਕਰਦੇ ਰਹੇ ਹਨ । ਆਪਣੇ ਨਾਲ ਦੇ ਕ
ਸੀਰੀਆਂ ਪ੍ਰਤੀ ਕਿਹੋ ਜਿਹਾ ਵਤੀਰਾ ਹੋਵੇ ਉਹ
ਖਿਆਲ ਕਿਨੇ ਪਤੇ ਦੀ ਗਲ ਕਰਦੇ ਹਨ ।

''ਆਪਣੇ ਬਲੋਂ ਜਰਾ ਸੀਰੀ ਨਾਲ ਨਰਮਾਈ ਰ
ਥੋੜੇ ਕੱਖ ਪਠੇ ਬਲੇ ਗਲ ਨਹੀਂ ਪੈਣਾ । ਜੇ ਆਪ ਨ
ਰਖੋਗੇ ਤਾਂ ਸੀਰੀ ਕੰਮ ਬੀ ਅੱਛਾ ਕਰਨਗੇ ।''

ਗੁਰੂ ਰਾਮ ਸਿੰਘ ਜੀ ਨੇ ਵੇਖਿਆ ਸੀ ਕਿ
ਪਤਨ ਅਤੇ ਭ੍ਰਿਸ਼ਟਾਚਾਰ ਕਾਰਨ ਹੀ ਦੇਸ਼ ਵਾਸੀਅ
ਅਧੋਗਤੀ ਹਾਲਤ ਹੋਈ ਸੀ ਇਸ ਵਾਸਤੇ ਆਚਰਨਕ
ਅਤੇ ਬਲਵਾਨ ਸਦਾਚਾਰ ਵਾਸਤੇ ਉਹਨਾਂ ਵਿਸ਼ੇਸ਼ ਬਲ ਦਿ
ਧਰਮ ਦੀ ਭਾਵਨਾ ਨੂੰ ਸਚੇ ਢੰਗ ਨਾਲ ਉਜਾਗਰ
ਉਹਨਾਂ ਹੋਰ ਵੀ ਸਦਾਚਾਰੀ ਜੀਵਨ ਨੂੰ ਉਚਿਆਇ
ਅੰਗਰੇਜ਼ ਵੇਲੇ ਸਰਕਾਰੀ ਤੌਰ ਤੇ ਤਿੰਨ ਗੱਲਾਂ ਮਸ਼ਹੂਰ

ਕੂਕਾ ਝੂਠ ਨਹੀਂ ਬੋਲਦਾ,

ਕੂਕਾ ਸ਼ਰਾਬ ਨਹੀਂ ਪੀਂਦਾ,

ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ।

ਸੰਨ ੧੮੭੧ ਦੀ ਇਕ ਰਿਪੋਰਟ ਵਿਚ ਅੰਬਾ
ਕਮਿਸ਼ਨਰ ਮਿਸਟਰ ਜੇ. ਡਬਲਯੂ ਮੈਕਨਬ ਕਹਿੰਦਾ ਹੈ :

''ਰਾਮ ਸਿੰਘ ਚਲਾਕ ਆਦਮੀਆਂ ਦੇ ਹੱਥ
ਕਠਪੁਤਲੀ ਨਹੀਂ ਹੈ । ਜਿਸਨੇ ਉਸ ਦਾ ਦਰਸ਼ਨ ਕੀ
ਗੱਲਾਂ ਬਾਤਾਂ ਕੀਤੀਆਂ ਹਨ ਉਹ ਉਸ ਦੀ ਬੁਧੀ ਦੀ ਸਿ
ਅਤੇ ਅਚਾਰਨ ਦੀ ਅਡੋਲਤਾ ਨੂੰ ਵੇਖਣ ਤੋਂ ਬਿਨਾ
ਰਹਿਆ ਹੋਵੇਗਾ । ਆਪਣੇ ਉਤੇ ਕਾਬੂ ਪਾਉਣ ਵਾਲੇ
ਵਡੇ ਗੁਣ ਕਿਸੇ ਸਾਧਾਰਨ ਆਗੂ ਵਿਚ ਨਹੀਂ ਹੋ ਸਕ



Sri Satguru Jagjit Singh Ji Elibrary NamdhariElibrary@gmail.com

# ਮੇਜ ਨਦੀ



—ਜਸਵੰਤ ਸਿੰਘ ਵਿਰਦੀ

ਪੱਥਰੀਲੇ ਤੇ ਖੁਸ਼ਕ ਪਹਾੜਾਂ ਵਿੱਚ ਤੇਜ਼ ਵਗਦੇ ਪਾਣੀ ਦੀ ਇੱਕ ਜ਼ੋਰਦਾਰ ਲਹਿਰ, ਜਿਵੇਂ ਕਿ ਨਿਰੰਤਰ ਜੀਵਨ ਦਾ ਪ੍ਰਤੀਕ ਹੋਵੇ।

ਜਿਸਨੂੰ ਇਸ ਗੱਲ ਦਾ ਅਹਿਸਾਸ ਨਾ ਹੋਵੇ ਕਿ ਮੇਵਾੜ ਦੇ ਪਰਬਤਾਂ ਵਿਚੋਂ ਨਦੀ ਮੇਜ ਦਾ ਸੋਮਾ ਫੁਟਦਾ ਹੈ, ਉਹ ਦੂਰੋਂ ਉਸਦੀ ਰਫਤਾਰ ਦੀ ਆਵਾਜ਼ ਨੂੰ ਸੁਣਕੇ ਇਹ ਵੀ ਸੋਚ ਸਕਦਾ ਹੈ ਕਿ ਕਿਤੇ ਦੂਰ ਰਾਜਪੂਤ ਸਰਦਾਰ ਜਿਵੇਂ ਤਲਵਾਰਾਂ ਨਾਲ ਭੇੜ ਕਰ ਰਹੇ ਹੋਣ। ਰਾਜਪੂਤਾਨੇ ਦੇ ਪਾਣੀਆਂ ਵਿਚੋਂ ਵੀ ਤਲਵਾਰਾਂ ਦੇ ਟਕਰਾਉ ਵਰਗੀ ਆਵਾਜ਼ ਪੈਦਾ ਹੁੰਦੀ ਹੈ।

ਮੈਂ ਮੇਜ ਦੇ ਨਾਲ-ਨਾਲ ਟੁਰਿਆ ਤਾਂ ਇਕ ਗੀਤ ਦੀ ਸੁਰ, ਪਤਾ ਨਹੀਂ ਕਿਵੇਂ, ਪਲ-ਪਲ ਲਈ, ਹਰ ਪਲ ਲਈ ਮੇਰੇ ਨਾਲ ਹੀ ਰਹੀ। ਇਕ ਭੇਤ ਵਾਂਗ, ਇਕ ਸਰਗੋਸ਼ੀ ਦੇ ਰੂਪ ਵਿਚ :

ਚਲੋ ਮਨ ਗੰਗਾ ਜਮੁਨਾ ਤੀਰ ॥
ਗੰਗਾ ਯਮੁਨਾ ਨਿਰਮਲ ਪਾਣੀ
ਸੀਤਲ ਹੋਤ ਸਰੀਰ ।
ਬੰਸੀ ਬਜਾਵਤ ਗਾਵਤ ਕਾਂਨਹੋਂ
ਸੰਗ ਲੀਉ ਬਲਬੀਰ ।
ਚਲੋ ਮਨ ਗੰਗਾ ਯਮੁਨਾ ਤੀਰ ।

ਪਹਿਲਾਂ ਚੰਬਲ ਦੀ ਸੰਗਤ, ਫੇਰ ਜਮੁਨਾ ਦੀ ਅਤੇ ਅੰਤ ਨੂੰ ਗੰਗਾ ਦੀ ਸੀਤਲ ਗੋਦ। ਮੇਜ ਦੀ ਯਾਤਰਾ ਦਾ ਇਹੋ ਹੀ ਉਦੇਸ਼ ਲਗਦਾ ਹੈ।

ਰਾਮਗੜ੍ਹ ਅਤੇ ਖਟਗੜ੍ਹ ਦੇ ਪਹਾੜੀ ਸਿਲਸਿਲੇ ਵਿਚਕਾਰ, ਮੇਜ ਨਦੀ ਨੇ ਆਪਣੇ ਲਈ ਰਾਹ ਬਣਾਇਆ ਹੋਇਆ ਹੈ।

ਪਤਾ ਨਹੀਂ ਇਨ੍ਹਾਂ ਪਹਾੜੀਆਂ ਨੂੰ ਚੀਰ ਕੇ ਉਸਨੂੰ ਆਪਣਾ ਰਾਹ ਕਾਇਮ ਕਰਨ ਲਈ ਕਿੰਨੀਆਂ ਸਦੀਆਂ ਲਗ ਗਈਆਂ ਹੋਣ।

ਜੇਕਰ ਹੋਰ ਕੁਝ ਨਹੀਂ, ਤਾਂ ਮੇਜ ਦੀ ਤੇਜ਼ ਧਾਰ ਸਾਨੂੰ ਇਹ ਸਬਕ ਤਾਂ ਦੇ ਰਹੀ ਹੈ ਕਿ ਛੋਟੇ ਤੋਂ ਛੋਟਾ ਵਿਅਕਤੀ ਵੀ ਜੇਕਰ ਪੂਰੇ ਇਜ਼ਮ ਨਾਲ ਟੁਰੇ ਤਾਂ ਜ਼ਿੰਦਗੀ ਦੀਆਂ ਰੁਕਾਵਟਾਂ ਉਹਦੇ ਰਾਹਵਾਂ 'ਚ ਨਹੀਂ ਖਲੋ ਸਕਦੀਆਂ।

ਬੂੰਦੀ ਖੇਤਰ ਵਲੋਂ ਜਦੋਂ ਦਰਿਆ ਚੰਬਲ ਕਿੰਨਾ ਹੀ ਚਿਰ ਬੂੰਦੀ ਦੇ ਨਾਲ-ਨਾਲ ਟੁਰਦਾ ਹੈ ਤਾਂ ਮੇਜ ਮੇਵਾੜ ਵਲੋਂ ਉਤਰਕੇ ਚੰਬਲ ਦੇ ਅੰਗ ਲਗਦੀ ਹੈ।

ਇਹ ਰੁਮਾਂਸ ਭਰਿਆ ਦ੍ਰਿਸ਼।

ਮੈਂ ਜਿਥੇ ਕਿਤੇ ਵੀ ਦਰਿਆਵਾਂ ਦੇ ਸੰਗਮ ਨੂੰ ਵੇਖਦਾ ਹਾਂ, ਮੈਨੂੰ ਅਹਿਸਾਸ ਹੁੰਦਾ ਹੈ, ਜਿਵੇਂ ਕਿ ਜ਼ਿੰਦਗੀ ਇਕ ਦੂਸਰੇ ਦੇ ਗਲੇ ਮਿਲਣ ਲਈ ਹੀ ਹੈ।

ਪਰ ਜਿਹੜੇ ਲੋਕ ਇਕ ਦੂਸਰੇ ਦੇ ਗਲੇ ਕਟਣ ਦੇ ਮਾਰੂ ਕਾਰਜ ਵਿਚ ਰੁਝੇ ਹੋਏ ਨੇ, ਉਨ੍ਹਾਂ ਬਾਰੇ ਕੀ ਕਿਹਾ ਜਾਵੇ ?

ਮੇਜ ਨਦੀ ਮੇਵਾੜ ਦੀਆਂ ਪਹਾੜੀਆਂ ਵਿਚੋਂ ਨਿਕਲ ਕੇ ਘਟੋ ਘਟ ੩੦ ਕਿਲੋਮੀਟਰ ਤਕ ਉਤਰ ਵਲ ਚਲਦੀ ਤੇ ਫੇਰ ਬੂੰਦੀ ਖੇਤਰ ਵਿਚ ਦਾਖਲ ਹੋ ਜਾਂਦੀ ਹੈ।

ਬੜਾ ਚਿਰ ਪਹਿਲਾਂ ਉਸਦੀ ਧਾਰ ਨੂੰ ਨੈਅਗੜ੍ਹ ਦੇ ਨੇੜੇ ਤਕਿਆ ਸੀ। ਸ਼ਾਇਦ ਇਥੇ ਪੁਜਕੇ ਹੀ ਉਹ ਬੂੰਦੀ ਦੀ ਭੋਇੰ ਵਿਚ ਪ੍ਰਵੇਸ਼ ਕਰਦੀ ਹੈ।

ਇਕ ਤੇਜ਼ ਧਾਰ ਵਾਂਗ, ਪੂਰੀ ਰਫਤਾਰ ਨਾਲ।

ਜੇਕਰ ਉਸਦੇ ਪਾਣੀਆਂ ਨੂੰ ਬੰਨ ਮਾਰਕੇ ਬਿਜਲੀ ਪੈਦਾ



Sri Satguru Jagjit Singh Ji Elibrary NamdhariElibrary@gmail.com

ਕੀਤੀ ਜਾਵੇ ਤਾਂ ਸਾਡੇ ਦੇਸ਼ ਦੀ ਇਹ ਧਰਤੀ ਵੀ ਰੋਸ਼ਨ ਹੋ ਸਕਦੀ ਹੈ।

ਨੈਅਗੜ੍ਹ ਤੋਂ ਅਗੇ ਮੇਜ ਦਾ ਰਾਹ ਉਤਰ-ਪੂਰਬੀ ਦਿਸ਼ਾ ਵਲ ਚਲ ਪੈਂਦਾ ਹੈ, ਤੇ ਫੇਰ ਡਬਲਾਨੇ ਤੋਂ ਅਗੇ ਤਕ ੩੦ ਕਿ. ਮੀਂ ਤਕ ਪੂਰਬ ਵਲ ਹੀ ਟੁਰਦੀ ਜਾਂਦੀ ਹੈ।

'ਮੇਜ ! ਪੂਰਬ ਵਲ ਵਧਣ ਦਾ ਕਾਰਣ ?'

'ਮਨ ਦੀ ਮੌਜ।'

'ਚੜ੍ਹਦੇ ਸੂਰਜ ਨੂੰ ਸਲਾਮ...?'

'ਕੌਣ ਨਹੀਂ ਕਰਦਾ ?'

ਮੇਜ ਦੀ ਆਵਾਜ਼ ਬੜੀ ਤਿੱਖੀ ਅਤੇ ਤੇਜ਼ ਤੁੰਦ ਹੈ। ਜੇਕਰ ਸਾਨੂੰ ਉਸਦੇ ਮੋਹ ਦਾ ਪਤਾ ਨਾ ਹੋਵੇ ਤਾਂ ਉਸ ਦੀ ਇਸ ਮਾਸੂਮੀਅਤ ਭਰੀ ਆਵਾਜ਼ ਨੂੰ ਸੁਣਕੇ ਬੰਦਾ ਡਰ ਵੀ ਸਕਦਾ ਹੈ। ਸਾਡਾ ਦਿਲ ਰਖਣ ਲਈ ਹੀ ਸ਼ਾਇਦ ਉਹ ਇਕ ਦਮ ਦਖਣ ਵਲ ਮੁੜ ਪਈ ਤੇ ਕੇਂਦਰੀ ਪਰਬਤ ਮਾਲਾ ਵਿਚੀਂ ਦੌੜਕੇ ਖਟਗੜ੍ਹ ਤਕ ਪੁਜ ਗਈ।

ਪਰ ਉਸਦਾ ਰਾਹ ਫੇਰ ਪੂਰਬ ਵਲ ਨੂੰ ਚਲ ਪਿਆ, ਭਾਵੇਂ ਕਿ ਪੂਰਬ ਵਲ ਜਾਣ ਲਈ ਉਹਨੂੰ ਅੰਤਾਂ ਦੇ ਜ਼ੋਰ ਨਾਲ ਮੁੜਨਾ ਪਿਆ।

ਪਾਣੀ ਦੀ ਬੜੀ ਜ਼ੋਰਦਾਰ ਛਾਲ।

ਗੜ-ਗੜ ਦੀ ਆਵਾਜ਼।

ਬੂੰਦ-ਬੂੰਦ ਵਿਚੋਂ ਬਿਜਲੀ ਵਰਗੀ ਲਿਸ਼ਕਾਰ ਅਤੇ ਲਹਿਰ-ਲਹਿਰ ਵਿਚੋਂ ਤਲਵਾਰ ਵਰਗੀ ਕੜਕਦੀ ਧਾਰ।

ਬੂੰਦੀ ਖੇਤਰ ਦੇ ਨਾਲ-ਨਾਲ ਚਲਕੇ ਅੰਤ ਨੂੰ ਮੇਜ ਉਤਰ ਪੂਰਬੀ ਨੁੱਕਰ ਕੋਲ ਪੁਜਕੇ ਚੰਬਲ ਨਾਲ ਜਾ ਰਲਦੀ ਹੈ।

ਪੀਆ ਬਿਨ ਰਹਿਉਇ ਨਾ ਜਾਇ
ਤਨ ਮਨ ਮੇਰੋ ਪੀਆ ਪਰ ਵੋਰੂੰ
ਬਾਰ-ਬਾਰ ਬਲਿ ਜਾਇ।

ਮੇਜ ਨੂੰ ਕੁਦਰਤ ਨੇ ਕੁਝ ਇਸ ਤਰ੍ਹਾਂ ਦੀ ਸ਼ਕਤੀ ਪ੍ਰਦਾਨ ਕੀਤੀ ਹੈ ਕਿ ਉਹ ਬੂੰਦੀ ਦੇ ਖੇਤਰ ਨੂੰ ਦਖਣੀ ਅਤੇ ਉਤਰੀ, ਦੋਵਾਂ ਪਾਸਿਆਂ ਤੋਂ ਸਰਸਬਜ਼ ਕਰਦੀ ਹੋਈ ਚਲਦੀ ਹੈ।

ਇੱਕ ਪਾਸਿਉਂ ਉਹਦੇ ਨਾਲ ਬਜਾਇਣ ਨਦੀ ਸ਼ਾਮਲ ਹੁੰਦੀ ਹੈ ਤੇ ਦੂਸਰੇ ਪਾਸਿਉਂ ਕੁਰਾਲ।

ਮੇਜ ਖੁਦ ਵੀ ਚੰਬਲ ਦੀ ਸਹਾਇਕ ਨਦੀ ਹੈ, ਪਰ ਇਹ ਛੋਟੀਆਂ ਨਦੀਆਂ ਚੰਬਲ ਤਕ ਪੁਜਣ ਲਈ ਮੇਜ ਦਾ ਸੰਗ ਲੋਚਦੀਆਂ ਨੇ। ਪਤਾ ਨਹੀਂ ਜ਼ਿੰਦਗੀ ਵਿਚ ਸਾਡੀ ਕੋਈ ਇੱਛਾ ਪੂਰੀ ਹੋਵੇ ਕਿ ਨਾ। ਪਰ ਇਨ੍ਹਾਂ ਛੋਟੀਆਂ ਨਦੀਆਂ ਨੇ ਮੇਜ ਵਿਚ ਸ਼ਾਮਿਲ ਹੋਕੇ ਚੰਬਲ ਦੇ ਮੋਹ ਭਰੇ ਪਾਣੀਆਂ ਤਕ ਪੁਜਣ ਦੀ ਆਪਣੀ ਤਮੰਨਾ ਨੂੰ ਅਮਲੀ ਰੂਪ ਦੇ ਲਿਆ।

ਮੇਜ ਨਦੀ ਨੂੰ ਅਸਾਂ ਜਦੋਂ ਵੀ ਵੇਖਿਆ, ਬੂੰਦੀ ਦੇ ਖੇਤਰ ਵਿਚ ਹੀ।

ਰਾਜਸਥਾਨ ਦੇ ਖੂਬਸੂਰਤ ਸ਼ਹਿਰਾ ਵਿਚੋਂ ਬੂੰਦੀ ਦਾ ਵਾਤਾਵਰਣ ਮੈਨੂੰ ਬਹੁਤ ਮਨਮੋਹਕ ਪ੍ਰਤੀਤ ਹੁੰਦਾ ਹੈ, ਪਤਾ ਨਹੀਂ ਇਸ ਕਰਕੇ ਕਿ ਬੂੰਦੀ ਇਕ ਪਹਾੜੀ ਖੱਡ ਵਿਚ ਵਸਿਆ ਹੋਇਆ ਹੈ। ਪਤਾ ਨਹੀਂ ਇਸ ਸ਼ਹਿਰ ਨੂੰ ਆਬਾਦ ਹੋਣ ਵਿਚ ਕਿੰਨਾ ਸਮਾਂ ਲਗਾ ਹੋਵੇ ਪਰ ਇਸਨੂੰ ਵੇਖਕੇ ਹਰ ਵਾਰ ਹੀ ਮੈਨੂੰ ਇਸੇ ਤਰ੍ਹਾਂ ਪ੍ਰਤੀਤ ਹੋਇਆ ਹੈ, ਜਿਵੇਂ ਕਿ ਵਿਸ਼ਵਕਰਮਾ ਨੇ ਆਪਣੇ ਹੱਥਾਂ ਦੀ ਇਕੋ ਛੋਹ ਨਾਲ ਇਸਦੀ ਰਚਨਾ ਕਰ ਦਿਤੀ ਹੋਵੇ।

ਬੂੰਦੀ ਦੇ ਪਹਾੜੀ ਸ਼ਹਿਰ 'ਚ ਜਾਣ ਲਈ ਚਾਰ ਦਰਵਾਜ਼ੇ ਨੇ।

ਪੱਛਮ ਵੱਲ ਭੈਰੋਂ ਦਰਵਾਜ਼ਾ, ਦੱਖਣ ਵੱਲ ਚਾਉਗਾਨ, ਪਾਤਨਮੋਲ ਪੂਰਬ ਵਲ ਅਤੇ ਸ਼ੁਕਰ ਬਾਉਰੀ ਦਰਬਾਜ਼ਾ ਉਤਰ ਵਲ।

ਸ਼ਹਿਰ ਦੀਆਂ ਸੜਕਾਂ ਅਤੇ ਬਾਜ਼ਾਰ ਪਹਾੜ ਦੇ ਝੁਕਣ ਨਾਲ ਨਿਵ ਜਾਂਦੇ ਨੇ, ਅਤੇ ਉਭਰਣ ਨਾਲ ਤਣ ਜਾਂਦੇ ਨੇ।

ਪਰਬਤ ਦੀ ਕੁਦਰਤੀ ਹਿਕ ਉਪਰ ਵਸੇ ਹੋਏ ਬੂੰਦੀ ਸ਼ਹਿਰ ਨੂੰ ਵੇਖਕੇ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਕਿਸੇ



Sri Satguru Jagjit Singh Ji Elibrary NamdhariElibrary@gmail.com

ਕੁੱਸ਼ਲ ਕਾਰੀਗਰ ਨੇ ਉਸ ਦੀ ਬੜੇ ਮੋਹ ਨਾਲ ਰਚਨਾ ਕੀਤੀ ਹੋਵੇ ।

ਬੂੰਦੀ 'ਚ ਰਹਿਕੇ ਫੁੱਲ ਸਾਗਰ ਦੇ ਕੰਢੇ ਬਹਿਕੇ ਜੋ ਕੁਝ ਮੈਂ ਸੋਚਿਆ ਅਤੇ ਮਹਿਸੂਸ ਕੀਤਾ, ਉਹ ਕਲਮਬੱਧ ਨਹੀਂ ਕੀਤਾ ਜਾ ਸਕਦਾ ।

ਬੂੰਦੀ ਦੇ ਸਰਦਾਰ ਤਾਂ ਮੀਰਾ ਦੀ ਪੀੜ ਨੂੰ ਕੀ ਪਛਾਣ ਸਕਦੇ ਸਨ, ਜਦੋਂ ਬਰਿੰਦਾਵਨ 'ਚ ਜਾਕੇ ਮੀਰਾ ਨੇ ਚੈਤਨਯ ਪ੍ਰਭੂ ਨੂੰ ਮਿਲਣਾ ਚਾਹਿਆ ਤਾਂ ਉਹਨੇ ਵੀ ਕਹਿ ਭੇਜਿਆ : 'ਮੈਂ ਕਿਸੇ ਇਸਤਰੀ ਨੂੰ ਨਹੀਂ ਮਿਲਦਾ ।'

'ਕੀ ਕ੍ਰਿਸ਼ਣ ਦੇ ਇਲਾਵਾ ਵੀ ਇਥੇ ਕੋਈ ਪੁਰਸ਼ ਰਹਿੰਦਾ ਹੈ ?' ਮੀਰਾ ਦਾ ਸਿੱਧਾ ਜਿਹਾ ਸਵਾਲ ਅਤੇ ਚੈਤਨਯ ਦੀ ਇਸਤਰੀ ਰੂਪ ਆਤਮਾ ਮੀਰਾ ਦੇ ਰਾਹਵਾਂ 'ਚ ਧੂੜ ਬਣਕੇ ਵਿਛ ਗਈ ।

ਮੁਗਲ ਕਾਲ ਦੀ ਵਿਲਾਸਿਤਾ ਨੇ ਸਾਧੂਆਂ ਨੂੰ ਵੀ ਅਛੋਹ ਨਹੀਂ ਸੀ ਰਹਿਣ ਦਿਤਾ ।

ਰਾਜ ਪੂਤਾਨੇ ਦੇ ਸਰਦਾਰ ਵੀ ਜੇਕਰ ਆਪਸ 'ਚ ਰਲ ਮਿਲ ਕੇ ਰਹਿੰਦੇ ਤਾਂ ਸਵਰਗ ਹੋਰ ਕਿਥੇ ਸੀ ?

ਕਹਿੰਦੇ ਨੇ ਕਿਰਾਣਾ ਸਾਂਘਾ ਦੇ ਸਰੀਰ ਤੇ ਤਲਵਾਰਾਂ ਦੇ ਚੌਰਾਸੀ ਜ਼ਖ਼ਮ ਸਨ ।

ਹਰ ਵਾਰ ਹੀ ਜਦੋਂ ਉਸਨੇ ਦੇਸ਼ ਦੀ ਗੁਲਾਮੀ ਦੀ ਚੌਰਾਸੀ ਕੱਟਣ ਦਾ ਜਤਨ ਕੀਤਾ ਤਾਂ ਜ਼ਖ਼ਮ ਖਾਧਾ, ਪਰ ਜ਼ਖ਼ਮੀ ਹੋਕੇ ਵੀ ਅਣਖੀਲੇ ਸ਼ੇਰ ਕਦੋਂ ਚੁਪ ਕਰਦੇ ਨੇ ।

ਜਬਹਿ ਬਾਣ ਲਾਗੇ
ਤਬਹਿ ਰੋਸ ਜਾਗੇ ।

ਬੂੰਦੀ ਦੇ ਸਰਦਾਰ ਨਹੀਂ ਰਹੇ ਅਤੇ ਨਾ ਹੀ ਰਹੇ ਹੋਰ ਲੋਕ, ਆਮ ਲੋਕਾਂ ਤੇ ਜਬਰ ਜ਼ੁਲਮ ਕਰਨ ਵਾਲੇ । ਪਰ ਮੈਂ ਜਦੋਂ ਵੀ ਮੇਜ ਨਦੀ ਦੀ ਧਾਰ ਨੂੰ ਤਕਦਾ ਹਾਂ ਤਾਂ ਮੈਨੂੰ ਮਧ ਕਾਲ ਦੀ ਮਹਾਨ ਕਵਿਤਰੀ ਅਤੇ ਕ੍ਰਿਸ਼ਣ ਭਗਤਣੀ ਮੀਰਾਬਾਈ ਦਾ ਚੇਤਾ ਆਉਂਦਾ ਹੈ ।

ਮਨੁ ਹਮਾਰਾ ਬਾਧਿਓ, ਮਾਈ । ਕਵਲ ਨੈਨ
ਆਪਨੇ ਗੁਨ,
ਤੀਖਣ ਤੀਰ ਬੇਧ ਸਰੀਰ ਦੂਰ ਗਯੋ ਮਾਈ,
ਲਾਗਿਉ ਤਬ ਜਾਨਿਉ ਨਹੀਂ, ਅਬ ਸਹਿਉ ਜਾਈ,
ਰੀ ਮਾਈ ।

ਕਈ ਵਾਰ ਸੋਚਦਾ ਹਾਂ ਕਿ ਮੀਰਾਬਾਈ ਦਾ ਮੇਜ ਨਾਲ ਕੀ ਸੰਬੰਧ ਹੈ ?

ਪਰ ਫੇਰ ਖਿਆਲ ਆਉਂਦਾ ਹੈ ਕਿ ਮੇਵਾੜ ਵਿਖੇ ਹੀ ਸੀ ਉਸ ਦੇ ਪਤੀ ਦਾ ਰਾਜ ਭਾਗ । ਮੇਜ ਦੀ ਧਾਰ ਦੁਆਲੇ ਦੀਆਂ ਮੇਵਾੜ ਦੀਆਂ ਪਹਾੜੀਆਂ ਨੂੰ ਵੀ ਅਕਸਰ ਕਈ ਵਾਰ ਉਸਨੇ ਕਦੀ ਮੁਹੱਬਤ ਨਾਲ ਅਤੇ ਕਦੀ ਉਦਾਸੀ ਨਾਲ ਤਕਿਆ ਹੋਵੇਗਾ ।

ਪਤਾ ਨਹੀਂ ਉਹ ਮੇਜ ਦੀ ਜਲ ਧਾਰਾ ਕੋਲੋਂ ਕਿਹੜੇ ਸਵਾਲ ਦਾ ਜਵਾਬ ਮੰਗਦੀ ਹੋਵੇਗੀ । ਕਿਹੜੇ ਸਵਾਲ ਦਾ ਜਵਾਬ ?

ਮੇਜ ਦਾ ਸੋਮਾ ਮੇਵਾੜ ਦੀ ਪਰਬਤ ਮਾਲਾ ਵਿਚੋਂ ਚਲਦਾ ਹੈ, ਪਰ ਮੀਰਾਬਾਈ ਤਾਂ ਚਿਤੌੜ ਦੀ ਜ਼ੋਰਦਾਰ ਆਵਾਜ਼ ਸੀ । ਮੇਜ ਨਾਲ ਉਹਦਾ ਕਾਹਦਾ ਨਾਤਾ ? ਪਰ ਨਹੀਂ । ਭਾਵੇਂ ਉਹਨੇ ਆਪਣੇ ਸਾਂਵਲੇ ਪ੍ਰਭੂ ਦੀ ਮੂਰਤੀ ਚਿਤੌੜ ਦੇ ਕ੍ਰਿਸ਼ਣ ਮੰਦਰ ਵਿਚ ਸਥਾਪਤ ਕਰਕੇ ਉਸਦੀ ਕੁਰਬਤ ਪ੍ਰਾਪਤ ਕਰਨ ਦਾ ਜਤਨ ਕੀਤਾ ਸੀ, ਪਰ ਮੇਵਾੜ ਨਾਲੋਂ ਉਹਦਾ ਸੰਬੰਧ ਕਿਵੇਂ ਟੁਟ ਸਕਦਾ ਸੀ :

ਤੰਤ ਮੰਤ ਅਉਖਦ ਕਰਉ ਤਉਪੀਰ ਨ ਜਾਈ,
ਹੈ ਕੋਊ ਉਪਕਾਰ ਕਰੈ ? ਕਠਿਨ ਦਰਦ ਨੀ ਮਾਈ ।

ਪਰ ਮੈਨੂੰ ਹਰ ਵਾਰ ਹੀ ਮਹਿਸੂਸ ਹੁੰਦਾ ਹੈ ਕਿ ਮੀਰਾ ਬਾਈ ਆਪਣੀ ਕਵਿਤਾ ਰਾਹੀਂ ਜੋ ਕੁਝ ਨਹੀਂ ਕਹਿ ਸਕੀ, ਉਹੋ ਹੀ ਉਸਦੀ ਹੂਕ ਮੇਜ ਦੇ ਰੂਪ 'ਚ ਧਰਤੀ ਉਪਰ ਸਾਕਾਰ ਹੋ ਗਈ ਹੈ ।

ਨਿਕਟਿ ਹਉ ਤੁਮ ਦੂਰਿ ਨਹੀਂ, ਬੇਗਿ ਮਿਲਹੁ ਆਈ,
ਮੀਰਾਂ ਗਿਰਧਰ ਸੁਆਮੀ ਦਿਆਲ ਤਨਕੀ ਤਪਤਿ
ਬੁਝਾਈ ਰੀ ਮਾਈ ।

ਮੀਰਾ ਬਾਈ ਦਾ ਉਪਰੋਕਤ ਸ਼ਬਦ ਭਾਈ ਬੰਨੋ ਵਾਲੀ ਬੀੜ ਵਿਚ, ਮਾਰੂ ਰਾਗ ਵਿਚ ਉਚਾਰਿਆ ਹੋਇਆ ਹੈ ।

ਮੀਰਾ ਬਾਈ ਦਾ ਜ਼ਨਮ ਮੇੜਤਾ ਪਤੀ ਰਾਜਾ ਰਤਨ ਸਿੰਘ ਰਾਠੌਰ ਦੇ ਘਰ ੧੪੯੧ ਨੂੰ ਹੋਇਆ । ਉਸ ਦਾ ਇਹ ਜਨਮ ਸਥਾਨ ਬੀਕਾਨੇਰ ਅਤੇ ਜੋਧਪੁਰ ਦੇ ਵਿਚਕਾਰ ਹੈ, ਮੇਰਤਾ ਰੋਡ ਜੋਧਪੁਰ ਰੇਲਵੇ ਲਾਇਨ ਲਾਗੇ, ਜੋਧਪੁਰ ਤੋਂ ੧੦੦ ਕਿ. ਮੀ. ਦੇ ਫਾਸਲੇ ਉਤੇ ।



Sri Satguru Jagjit Singh Ji Elibrary NamdhariElibrary@gmail.com

ਉਸਦਾ ਪਤੀ ਮੇਵਾੜ ਦਾ ਰਾਜ ਕੁਮਾਰ ਭੋਜ ਰਾਜ ਸੀ, ਜੋਕਿ ਚਿਤੌੜ ਪਤੀ ਰਾਣਾ ਸਾਂਗਾ ਦਾ ਪੁਤਰ ਸੀ। ਵੱਡੇ ਘਰ ਦਾ ਪੁਤਰ।

ਪਰ ਮੀਰਾ ਬਾਈ ਦਾ ਜੀਵਨ ਸੁਖੀ ਨਹੀਂ ਸੀ, ਕਿਉਂ ਕਿ ਉਹ ਕ੍ਰਿਸ਼ਣ ਦੀ ਆਰਾਧਿਕਾ ਸੀ ਅਤੇ ਉਸਦਾ ਪਤੀ ਦੁਰਗਾ ਦਾ ਪੁਜਾਰੀ।

ਪਤੀ ਦੇ ਮਰਨ ਉਪਰੰਤ ਤਾਂ ਮੀਰਾ ਬਾਈ ਨੇ ਮੇਵਾੜ ਵੀ ਛਡ ਦਿਤਾ ਤੇ ਚਿਤੌੜ ਵੀ।

ਮੀਰਾ ਨੇ ਜਿਸ ਤਰ੍ਹਾਂ ਆਪਣੀ ਕਵਿਤਾ ਵਿਚ ਵਿਰਹਾ ਦੇ ਸਰੂਪ ਨੂੰ ਬਿਆਨ ਕੀਤਾ ਹੈ, ਉਹ ਖਾਲਿਸ ਕਿਸਮ ਦੀ ਬਿਰਹਾ ਹੈ, ਜਿਸ ਵਿਚ ਉਸਦੇ ਜ਼ਿੰਦਗੀ ਭਰਦੇ ਗਮ ਦੀ ਰੰਗਤ ਹੈ।

ਸੂਲੀ ਊਪਰ ਸੇਜ ਹਮਾਰੀ
ਕਿਸ ਬਿਧ ਸੋਨਾ ਹੋਇ।

ਮੀਰਾ ਬਾਈ ਨਾਲ ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਘਟਨਾਵਾਂ ਅਤੇ ਲੋਕ ਕਥਾਵਾਂ ਜੁੜੀਆਂ ਹੋਈਆਂ ਨੇ, ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਉਸਨੇ ਜ਼ਹਿਰ ਪੀ ਕੇ ਵੀ ਲੋਕਾਂ ਲਈ ਅੰਮ੍ਰਿਤ ਦੇ ਪ੍ਰਭਾਵ ਵਾਲੇ ਗੀਤ ਲਿਖੇ।

ਮੀਰਾ ਬਾਈ ਦਾ ਇਕਤਾਰਾ ਸਾਡੇ ਲਈ ਮੁੱਹਬਤ ਦੀ ਸੁਰ ਅਲਾਪਣ ਵਾਲਾ ਸੰਗੀਤਕ ਰੂਪ ਬਣ ਗਿਆ ਤੇ ਵਰ੍ਹਿਆਂ ਤਕ ਅਸੀਂ ਵੀ ਦੇਸ਼ ਦੇ ਕੋਨੇ-ਕੋਨੇ ਵਿਚ ਕ੍ਰਿਸ਼ਣ ਦੀ ਪ੍ਰਾਪਤੀ ਲਈ ਰਟਨ ਕੀਤਾ। ਪਰ ਭਗਵਾਨ ਦੀ ਮੂਰਤੀ ਤਾਂ ਸਾਡੇ ਅੰਦਰ ਹੀ ਸੀ।

ਮੀਰਾ ਬਾਈ ਨੇ ਵੀ ਦੇਸ਼ ਭਰ ਦਾ ਰਟਨ ਕਰਕੇ, ਭਗਤਾਂ ਦੀ ਸੰਗਤ ਵਿਚ ਬੈਠ ਕੇ ਅਤੇ ਗਿਰਧਰ ਗੋਪਾਲ ਦੀ ਉਸਤਤ ਵਿਚ ਭਜਨ ਗਾਇਨ ਕਰ ਕੇ ਅੰਤ ਨੂੰ ਸੰਨ ੧੫੪੬ ਨੂੰ ਕ੍ਰਿਸ਼ਣ ਦੀ ਨਗਰੀ ਦਵਾਰਿਕਾ ਵਿਖੇ ਦੇਹ ਤਿਆਗਕੇ ਜੀਵਨ-ਯਾਤਰਾ ਸਮਾਪਤ ਕੀਤੀ।

ਪਰ ਮੇਜ ਦੇ ਰੂਪ ਵਿਚ ਜਿਹੜਾ ਧਰਤੀ ਨਾਲ ਉਹਦੇ ਮੋਹ ਦਾ ਸੋਮਾ ਸਦਾ ਨੀਰ ਰੂਪ ਵਿਚ ਵਗ ਰਿਹਾ ਰਿਹਾ ਹੈ, ਉਸ ਦਾ ਅੰਤ ਕਦੀ ਨਹੀਂ ਹੋ ਸਕਦਾ।

ਮੀਰਾ ਬਾਈ ਸਰੀਰਕ ਰੂਪ 'ਚ ਸਾਡੇ ਕੋਲ ਨਹੀਂ ਰਹੀ, ਪਰ ਉਸਦੀ ਆਤਮਾ ਹਾਲੇ ਤਕ ਵੀ ਦੇਸ਼ ਦੇ ਵਾਤਾਵਰਣ ਵਿਚ ਗੇੜੇ ਲਾਉਂਦੀ ਹੈ।

ਮੇਰੇ ਤੋ ਗਿਰਿਧਰ ਗੋਪਾਲ
ਦੂਸਰਾ ਕੋਇ।

ਪਤਾ ਨਹੀਂ ਮੀਰਾ ਬਾਈ ਨੂੰ ਮੁਰਲੀ ਮਨੋਹਰ ਦੇ ਦਰਸ਼ਨ ਹੋਏ ਹੋਣਗੇ ਕਿ ਨਹੀਂ, ਪਰ ਸਾਨੂੰ ਤਾਂ ਮੇਜ ਦੇ ਪਾਣੀਆਂ ਕੋਲ ਬਹਿ ਕੇ ਹੀ ਮੀਰਾ ਬਾਈ ਦੀ ਕੁਰਬਤ ਪ੍ਰਾਪਤ ਹੋ ਜਾਂਦੀ ਹੈ। ●

## ਸ: ਮੁਸ਼ਤਾਕ ਸਿੰਘ ਨੂੰ ਸਦਮਾ
## ਪਤਨੀ ਕਾਰ ਹਾਦਸੇ 'ਚ ਚੱਲ ਵਸੀ

ਹੇਇਸ (ਇੰਗਲੈਂਡ)—ਇੰਗਲੈਂਡ ਵਿਚ ਰਹਿ ਰਹੇ ਪੰਜਾਬੀ ਲਿਖਾਰੀ ਸ: ਮੁਸ਼ਤਾਕ ਸਿੰਘ ਦੀ ਸੁਪਤਨੀ ਬੀਬੀ ਅੰਮ੍ਰਿਤ ਕੌਰ ਬੀਤੇ ਦਿਨੀਂ ਇਕ ਕਾਰ ਹਾਦਸੇ ਵਿਚ ਸਵਰਗਵਾਸ ਹੋ ਗਏ। ਉਨ੍ਹਾਂ ਦੇ ਦੋ ਛੋਟੇ ਬੱਚੇ ਹਨ। ਮਿਤਰਾਂ ਅਤੇ ਸਨੇਹੀਆਂ ਵਲੋਂ ਸ: ਮੁਸ਼ਤਾਕ ਸਿੰਘ ਨਾਲ ਡੂੰਘੀ ਹਮਦਰਦੀ ਪ੍ਰਗਟ ਕੀਤੀ ਜਾ ਰਹੀ ਹੈ। ਸ: ਮੁਸ਼ਤਾਕ 'ਅਜੰਤਾ ਦੇ ਬੁੱਤ', ਤੇ 'ਧਾਰ ਤੇ ਤੁਰਦੇ ਪੈਰ' ਆਦਿ ਪੁਸਤਕਾਂ ਦੇ ਰਚੇਤਾ ਹਨ।

## ਦਫਤਰ ਤਬਦੀਲ

ਜਲੰਧਰ ਰੇਡੀਓ ਅਤੇ ਪ੍ਰੈਸ ਸੰਪਰਕ ਅਧਿਕਾਰੀ (ਹਰਿਆਣਾ ਸਰਕਾਰ) ਦਾ ਦਫਤਰ ਜਿਹੜਾ ਕਿ ਪਹਿਲਾਂ ਭਗਤ ਸਿੰਘ ਚੌਕ ਵਿਚ ਸੀ ਹੁਣ ਬਦਲਕੇ 11 ਪ੍ਰੇਮ ਮਾਰਕੀਟ ਨਜ਼ਦੀਕ ਸਟੇਟ ਬੈਂਕ ਆਫ ਇੰਡੀਆ, ਸਿਵਲ ਲਾਈਨਜ਼ ਜਲੰਧਰ, ਵਿਖੇ ਨਵੀਂ ਇਮਾਰਤ ਵਿਚ ਆ ਗਿਆ ਹੈ।

ਫੋਨ ਨੰ : 75379



Sri Satguru Jagjit Singh Ji Elibrary NamdhariElibrary@gmail.com

ਰਸੀ ਕਹਾਣੀ

# ਇਕ ਅਜੀਬ ਕਹਾਣੀ

— ਬੋਰਿਸ ਲੋਵਕੋਵ

ਮੈਂ ਇੱਕ ਅਜੀਬ ਕਿਸਮ ਦੀ ਕਹਾਣੀ ਲਿਖੀ।

ਇਹ ਨਹੀਂ, ਇਕ ਹੋਰ ਕਹਾਣੀ।

ਇਸ ਵਿਚ ਮੈਂ ਇਕ ਮੁੰਡੇ ਸੁਰੋਵ ਦਾ ਕਿਰਦਾਰ ਪੇਸ਼ ਕੀਤਾ ਸੀ। ਕਹਾਣੀ ਛਪਣ ਮਗਰੋਂ, ਘੰਟਾ ਕੁ ਭਰ ਪਿਛੋਂ, ਮੇਰੇ ਟੈਲੀਫੋਨ ਨੇ ਕਿਹਾ —'ਮੈਂ ਸੂਰੋਵ ਬੋਲ ਰਿਹਾ ਹਾਂ। ਮੈਨੂੰ ਇਹ ਤਾਂ ਸਮਝਾਉ, ਤੁਸੀਂ ਕਿਸ ਕਰਕੇ......'

'ਮੈਂ ਕਿਸੇ ਵੀ ਸੁਰੋਵ ਨੂੰ ਨਹੀਂ ਜਾਣਦਾ, ਮੈਂ ਜਵਾਬ ਦਿਤਾ।

'ਅਣਜਾਣ ਨਾ ਬਣੋ। ਮੈਨੂੰ ਦਸੋ ਤਾਂ ਸਹੀ ਕਿ ਕਿਹੜੀ ਗੱਲ ਦੀ ਹਕੀਕਤ ਕਰਕੇ ਤੁਸੀਂ ਮੇਰੇ ਬਾਰੇ ਲਿਖਿਆ ਹੈ......?'

'ਕਿਹੜੀ ਗੱਲ ਕਰਕੇ ?'

'ਬੇਵਕੂਫ ਨਾ ਬਣਾਉ।' ਸੂਰੋਵ ਨੇ ਕਹਾਲੀ ਨਾਲ ਕਿਹਾ।

'ਤੁਸਾਂ ਸੂਰੋਵ ਬਾਰੇ ਰਸਾਲੇ ਵਿਚ ਲਿਖਿਆ ਸੀ।'

ਹਾਂ, ਲਿਖਿਆ ਸੀ।'

'ਉਹ ਸਾਰੀ ਜਾਣਕਾਰੀ ਤੁਹਾਨੂੰ ਕਿਥੋਂ ਮਿਲੀ ?'

'ਕਿਤੋਂ ਵੀ ਨਹੀਂ।'

'ਕਿਤੋਂ ਵੀ ਨਹੀਂ'- ਦਾ ਕੀ ਮਤਲਬ ?'

'ਮੇਰਾ ਮਤਲਬ ਤਾਂ ਸਿੱਧਾ ਹੀ ਹੈ। ਇਹ ਸਭ ਕੁਝ ਮੈਂ ਆਪਣੀ ਕਲਪਨਾ ਨਾਲ ਲਿਖਿਆ ਹੈ।'

'ਇਸ ਤਰ੍ਹਾਂ ਦੀਆਂ ਗੱਲਾਂ ਦੀ ਕਲਪਨਾ ਕਿਵੇਂ ਹੋ ਸਕਦੀ ਹੈ ?'

'ਬੜੀ ਸੌਖੀ ਤਰ੍ਹਾਂ।......ਮੈਂ ਆਪਣੀ ਕੁਰਸੀ ਤੇ ਬਹਿ ਗਿਆ, ਤੇ ਸਭੋ ਕੁਝ ਸੋਚ ਲਿਆ।'

'ਤੁਸਾਂ ਇਹ ਕਿਵੇਂ ਸੋਚ ਲਿਆ ਕਿ ਮੈਨੂੰ ਪੈਦਾਵਾਰੀ ਦੇ ਮਾਮਲੇ 'ਚ ਕੁਝ ਵੀ ਨਹੀਂ ਪਤਾ ?'

'ਮੈਂ ਇਹ ਗੱਲ ਵੀ ਸੋਚੀ ਹੈ।'

'ਮੈਨੂੰ ਸੱਚ ਦਸੋ, ਇਹ ਗੱਲ ਤੁਹਾਨੂੰ ਪਾਲਚੀਕੋਵ ਨੇ ਦਸੀ ਸੀ ?'

'ਪਾਲਚੀਕੋਵ ਕੌਣ ? ਮੈਂ ਕਿਸੇ ਨੂੰ ਨਹੀਂ ਜਾਣਦਾ'

'ਫੇਰ, ਬੋਨਸ ਆਦਿ ਦੀ ਵੰਡ ਬਾਰੇ ਤੁਹਾਨੂੰ ਕਿਵੇਂ ਪਤਾ ਲਗ ਗਿਆ......ਇਸੇ ਤਰ੍ਹਾਂ ਹੀ ਸਕੱਤਰ ਵਾਲੀ ਕਹਾਣੀ ਬਾਰੇ ?......ਇਹ ਸਭ ਕੁਝ ਝੂਠ ਹੈ......ਲੋਰਾ ਨੇ ਤਾਂ ਨਹੀਂ ਦਸਿਆ ਤੁਹਾਨੂੰ ਇਹ ਸਭ ਕੁਝ ?

'ਕਿਹੜੀ ਲੋਰਾ ?'

'ਮੇਰੀ ਪਹਿਲੀ ਪਤਨੀ।'

'ਕੋਈ ਲੋਰਾ ਮੇਰੀ ਵਾਕਫ ਨਹੀਂ ਹੈ। ਇਹ ਗੱਲ ਤੁਹਾਡੇ ਮਗਜ਼ ਵਿਚ ਕਿਉਂ ਨਹੀਂ ਪੈਂਦੀ ਕਿ ਮੈਂ ਕੋਈ ਲੇਖ ਨਹੀਂ ਸੀ ਲਿਖ ਰਿਹਾ। ਮੈਂ ਤਾਂ ਇਕ ਹਸਾਉਣੀ ਕਹਾਣੀ ਘੜ ਰਿਹਾ ਸਾਂ। ਕਹਾਣੀ ਸਦਾ ਹੀ ਕਲਪਨਾ ਨਾਲ ਬਣਦੀ ਹੈ, ਮਨ ਘੜਤ।'



Sri Satguru Jagjit Singh Ji Elibrary NamdhariElibrary@gmail.com

'ਕੀ ਤੁਸੀਂ ਮੇਰੇ ਬਾਰੇ ਕੁਝ ਨਹੀਂ ਲਿਖਿਆ।'

'ਬਿਲਕੁਲ ਨਹੀਂ', ਮੈਂ ਤੁਹਾਡੇ ਬਾਰੇ ਕੁਝ ਨਹੀਂ ਲਿਖਿਆ।'

ਪਲ ਭਰ ਮਗਰੋਂ ਉਹਨੇ ਫੇਰ ਕਿਹਾ —'ਫੇਰ ਤੁਸੀਂ ਮੇਰਾ ਨਾਂ ਕਿਉਂ ਨਾ ਬਦਲ ਦਿਤਾ ?'

'ਮੈਨੂੰ ਤਾਂ ਤੁਹਾਡੀ ਹਸਤੀ ਦਾ ਵੀ ਨਹੀਂ ਪਤਾ।'

'ਪਹਿਲਾਂ ਤਾਂ ਮੈਂ ਕੇਵਲ ਜੀਉਂਦਾ ਹੀ ਸਾਂ। ਪਰ ਹੁਣ, ਤੁਹਾਡੀ ਕਹਾਣੀ ਛਪ ਜਾਣ ਮਗਰੋਂ, ਮੇਰੀ ਹਸਤੀ ਵੀ ਬਣ ਗਈ ਹੈ।' ਸ਼ੂਰੋਵ ਨੇ ਕਿਹਾ ਤੇ ਰਸੀਵਰ ਰਖ ਦਿਤਾ।

ਪਰ ਉਸੇ ਵੇਲੇ ਹੀ ਘੰਟੀ ਫੇਰ ਖੜਕਣ ਲਗ ਪਈ :

'ਮੈਂ ਨਿਸਕੀਮਾ ਦੇ ਸਦਰ ਮੁਕਾਮ ਤੋਂ ਬੋਲ ਰਿਹਾ ਹਾਂ।' ਆਵਾਜ਼ ਨੇ ਕਿਹਾ, ਬੇਪਛਾਣ ਆਵਾਜ਼ ਨੇ।

'ਸ਼ੂਰੋਵ ਬਾਰੇ ਛਪੀ ਹੋਈ ਕਹਾਣੀ ਦੇ ਸੰਬੰਧ ਵਿਚ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਤੁਹਾਡੇ ਇਸ ਵਿਅੰਗ ਵਲ ਸਾਡੇ ਸਾਰੇ ਹੀ ਅਮਲੇ ਨੇ ਧਿਆਨ ਦਿਤਾ ਹੈ ਅਤੇ ਉਨ੍ਹਾਂ ਦਾ ਪ੍ਰਤੀ ਕਰਮ ਵੀ ਠੀਕ ਹੀ ਹੋਇਆ ਹੈ। ਵਿਭਾਗ ਦੇ ਮੁਖੀਏ ਵਲੋਂ ਵਿਗੜੇ ਹੋਏ ਸ਼ੂਰੋਵ ਦੀ ਸਥਿਤੀ ਨੂੰ ਠੀਕ ਕਰਨ ਵਾਸਤੇ ਅਸੀਂ ਪੂਰਾ ਜਤਨ ਕਰਾਂਗੇ। ਤੁਹਾਡੀ ਹਰ ਗੱਲ ਸੱਚੀ ਨਿਕਲੀ ਹੈ।'

'ਕਿਹੜੀ ਗੱਲ ਸੱਚੀ ਨਿਕਲੀ ਹੈ ?'

'ਅਮਲੀ ਰੂਪ ਵਿਚ ਹਰੇਕ ਗੱਲ। ਕੁਝ ਗੱਲਾਂ ਤੋਂ ਹਾਲੇ ਉਹ ਮੁਨਕਰ ਹੁੰਦਾ ਹੈ......ਪਰ।'

'ਹੋਰ ਸੁਣੋ। ਜੇ ਮੈਂ ਲਿਖ ਦਿੰਦਾ ਕਿ ਸ਼ੂਰੋਵ ਨੇ ਇਕ ਟਰੈਮ ਕਾਰ ਵੀ ਚੁਰਾਈ ਸੀ ?'

'ਕਿਹੜੀ ਟਰੈਮ ਕਾਰ ?'

'ਲਾਲ !'

'ਸਾਨੂੰ ਉਹਦੇ ਬਾਰੇ ਕੋਈ ਪਤਾ ਨਹੀਂ ਸੀ। ਕਿਰਪਾ ਕਰਕੇ ਦਸੋ ਕਿ ਉਹ ਟਰੈਮਕਾਰ ਕਿਹੜੇ ਰਾਹ ਤੇ ਚਲ ਰਹੀ ਸੀ ?'

'ਕਿਹੜੀ ਟਰੈਮ......?'

'ਉਹੋ ਹੀ, ਲਾਲ।'

'ਪਰ ਸ਼ੂਰੋਵ ਨੇ ਕੋਈ ਟਰੈਮ ਕਾਰ ਨਹੀਂ ਚੁਰਾ
ਮੈਂ ਰੋਹ ਨਾਲ ਕਿਹਾ।

'ਤੁਸੀਂ ਉਹਨੂੰ ਨਹੀਂ ਜਾਣਦੇ। ਅਸਾਂ ਉਹਦੇ
ਬੜਾ ਨੁਕਸਾਨ ਉਠਾਇਆ ਹੈ...ਪਰ ਹੁਣ ਤੁਹਾਡੇ ਵਿ
ਦੇ ਛਪਣ ਨਾਲ...'

'ਮੈਂ ਕੋਈ ਵਿਅੰਗ ਨਹੀਂ ਲਿਖਿਆ।' ਮੈਂ ਉ
ਕੜਕਿਆ —'ਇਹ ਇਕ ਛੋਟੀ ਕਹਾਣੀ ਹੈ। ਮੈਂ ਇ
'ਚ ਜਿਹੜਾ ਨਾਂ ਲਿਖਿਆ ਹੈ ਜੇਕਰ ਉਹ ਇਵਾਨੋਵ ਹ
ਤਾਂ ਕੀ ਸੀ ?'

'ਇਥੇ ਤਿੰਨ ਇਵਾਨੋਵ ਨੇ...ਤੁਸੀਂ ਕਿਹੜੇ ਦੀ
ਕਰ ਰਹੇ ਹੋ ?'

'ਤੁਹਾਡੇ ਇਵਾਨੋਵ ਦਾ ਇਸ ਨਾਲ ਕੋਈ
ਨਹੀਂ। ਮੈਂ ਤਾਂ ਮਿਸਾਲ ਹੀ ਦਿਤੀ ਹੈ।...ਤੇ ਸੁਣੋ।
ਫੇਰ ਤੁਹਾਨੂੰ ਦਸ ਦਿਆਂ, ਮੈਂ ਕੇਵਲ ਕਹਾਣੀ ਹੀ ਲਿਖੀ
ਕੁਝ ਵੀ ਵਾਪਰਿਆ ਹੈ, ਉਨ੍ਹੂੰ ਸਿਰਫ ਇਕ ਮੌਕਾ ਮੇਲ
ਸਮਝੋ।...ਤੁਸੀਂ ਸਮਝੇ ਕਿ ਨਹੀਂ ?'

ਆਵਾਜ਼ ਆਈ—'ਨਹੀਂ।'

ਮੈਂ ਰਸੀਵਰ ਰਖ ਦਿਤਾ, ਤੇ ਇਕ ਹੋਰ ਕ
ਸ਼ੁਰੂ ਕਰ ਦਿਤੀ।

'ਮਹਾਨ ਰੂਸੀ ਦਰਿਆ 'ਜ' ਦੇ ਕੰਢਿਆਂ ਨੇੜੇ
ਸ਼ਹਿਰ ਵਿਚ, ਜਦੋਂ ਤੋਂ 'ਸ' ਲੋਕ ਆਂ ਵਸੇ ਨੇ, ਸੜਕ
ਹਰ ਪਾਸੇ ਗੰਦ ਪਿਆ ਰਹਿੰਦਾ ਹੈ।

ਕੱਲ੍ਹ ਹੀ ਮੈਨੂੰ ਇਕ ਚਿੱਠੀ ਮਿਲੀ —

'ਤੁਹਾਡਾ ਸੰਕੇਤ ਸਹੀ ਹੈ। ਸਚਮੁਚ ਹੀ ਬੜਾ
ਹੈ, ਪਰ 'ਸ' ਕਿਹੜੀ ਥਾਂ ਹੈ ?।'

ਮੈਂ ਤਾਰ ਰਾਹੀਂ ਜਵਾਬ ਦਿਤਾ।

'ਤੁਸੀਂ ਜਿਹੜਾ ਮਰਜ਼ੀ ਨਾਂ ਰਖ ਲਵੋ।'

●



Sri Satguru Jagjit Singh Ji Elibrary NamdhariElibrary@gmail.com

# ਵਿਸ਼ਵਾ ਮਿੱਤਰ

—ਰਾਣਾ ਪ੍ਰਸਾਦ ਸ਼ਰਮਾ

ਵਿਸ਼ਵਾ ਮਿਤਰ ਭਾਰਤ ਦੇ ਪ੍ਰਮੁਖ ਰਿਸ਼ੀਆਂ ਵਿਚੋਂ ਹਨ ਅਤੇ ਇਨ੍ਹਾਂ ਨੇ ਆਪਣੇ ਤੱਪਤੇਜ ਨਾਲ ਜਿਵੇਂ ਇਸ ਦੇਸ਼ ਦੇ ਧਾਰਮਿਕ ਅਤੇ ਸਮਾਜਿਕ ਜੀਵਨ ਨੂੰ ਪ੍ਰਭਾਵਿਤ ਕੀਤਾ, ਉਸ ਤਰ੍ਹਾਂ ਹੋਰ ਕੋਈ ਰਿਸ਼ੀ ਘਟ ਹੀ ਕਰ ਸਕਿਆ ਹੈ।

ਇਹ ਪੁਰੂ ਵੰਸ਼ ਦੇ ਮਹਾਰਾਜ ਗਾਧਿ ਦੇ ਪੁਤਰ ਸਨ ਅਤੇ ਖਤਰੀ ਹੁੰਦਿਆਂ ਹੋਇਆਂ ਵੀ ਆਪਣੇ ਤਪ ਤੇਜ ਨਾਲ ਇਹ ਬ੍ਰਹਮ ਰਿਸ਼ੀਆਂ ਵਿਚ ਸ਼ੁਮਾਰ ਕੀਤੇ ਗਏ ਸਨ। ਖਤਰੀ ਕੁਲ ਵਿਚ ਇਨ੍ਹਾਂ ਦਾ ਨਾਂ ਵਿਸ਼ਵਰਥ ਸੀ ਪਰ ਬ੍ਰਾਹਮਣ ਤਵ ਕਰਨ ਤੇ ਇਹ ਵਿਸ਼ਵਾ ਮਿਤਰ ਦੇ ਨਾਂ ਨਾਲ ਪ੍ਰਸਿਧ ਹੋਏ।

ਪੁਰਾਣਾਂ ਦੀ ਕਥਾ ਅਨੁਸਾਰ ਗਾਧਿ ਦੀ ਸਤਵਤੀ ਨਾਂ ਦੀ ਧੀ ਰਿਚੀਕ ਰਿਸ਼ੀ ਨੂੰ ਵਿਆਹੀ ਗਈ ਸੀ। ਰਿਚੀਕ ਨੇ ਆਪਣੀ ਪਤਨੀ ਅਤੇ ਸੱਸ ਲਈ ਦੋ ਅਲਗ-ਅਲਗ ਚਰੂ (ਯੱਗ ਵਿਚ ਦਿਤਾ ਜਾਣ ਵਾਲਾ, ਪਕਾਇਆ ਹੋਇਆ ਅੱਨ) ਬਣਾਏ ਪਰ ਸਤਵਤੀ ਦੀ ਮਾਤਾ ਨੇ ਸਤਵਤੀ ਵਾਲਾ ਚਰੂ ਖਾ ਲਿਆ ਅਤੇ ਸਤਵਤੀ ਨੇ ਆਪਣੀ ਮਾਤਾ ਦੇ ਨਿਮਿੱਤ ਬਣਾਇਆ ਹੋਇਆ ਚਰੂ ਖਾਧਾ।

ਸਤਵਤੀ ਦਾ ਪੁਤਰ ਜਮਦਗਨੀ ਹੋਇਆ ਜੋ ਕਿ ਬ੍ਰਾਹਮਣ ਹੁੰਦਾ ਹੋਇਆ ਵੀ ਖਤਰੀ ਗੁਣਾਂ ਨਾਲ ਸੰਪੰਨ ਸੀ ਅਤੇ ਮਹਾਰਾਜ ਗਾਧਿ ਦੀ ਪਤਨੀ ਦੀ ਕੁਖੋਂ ਇਹੋ ਵਿਸ਼ਵਾ ਮਿਤਰ ਜਨਮੇ ਜੋ ਕਿ ਖਤਰੀ ਵੰਸ਼ ਵਿਚੋਂ ਹੁੰਦੇ ਹੋਏ ਵੀ ਬ੍ਰਾਹਮਣਾਂ ਵਾਂਗ ਗੁਣਵਾਨ ਸਨ।

ਸ਼ੁੰਨਸ਼ੇਫ, ਮਧੁੱਛੰਦ, ਧਨੰਜਯ, ਕ੍ਰਿਤਦੇਵ, ਅਸ਼ਟਕ, ਕਛੱਪ, ਹਾਰੀਤਕ ਆਦਿ ਇਨ੍ਹਾਂ ਦੇ ਸੌ ਪੁੱਤਰ ਸਨ। ਇਨ੍ਹਾਂ ਦੀ ਪਤਨੀ ਦਾ ਨਾਂ ਸਤੀ ਸੀ।

ਇੱਕ ਵਾਰ ਇਨ੍ਹਾਂ ਦੇ ਤਪ ਤੋਂ ਡਰਕੇ ਇੰਦਰ ਨੇ ਇਨ੍ਹਾਂ ਦੀ ਤਪਸਿਆ ਭੰਗ ਕਰਨ ਲਈ ਮੇਨਿਕਾ ਨਾਂ ਦੀ ਅਪਸਰਾ ਨੂੰ ਭੇਜਿਆ। ਮੇਨਿਕਾ ਨਾਲ ਸੰਗਤ ਕਰਨ ਕਰਕੇ ਵਿਸ਼ਵਾ ਮਿਤਰ ਦੀ ਜਿਹੜੀ ਧੀ ਪੈਦਾ ਹੋਈ ਉਸ ਦਾ ਨਾਂ ਸ਼ਕੁੰਤਲਾ ਸੀ। ਸ਼ਕੁੰਤਲਾ ਨੂੰ ਕਣਵ ਦੇ ਆਸ਼ਰਮ ਕੋਲ ਛਡਕੇ ਮੇਨਿਕਾ ਇੰਦਰ ਲੋਕ ਨੂੰ ਦੌੜ ਗਈ ਤੇ ਕਣਵ ਦੇ ਆਸ਼ਰਮ ਵਿਚ ਰਹਿਕੇ ਸ਼ਕੁੰਤਲਾ ਨੇ ਦੁਸ਼ਿਅੰਤ ਰਾਜੇ ਨਾਲ ਗੰਧਰਵ ਵਿਆਹ ਕਰਵਾਇਆ। ਕਾਲੀਦਾਸ ਨੇ ਇਨ੍ਹਾਂ ਦੇ ਰੁਮਾਂਸ ਅਤੇ ਵਿਆਹ ਨੂੰ ਲੈਕੇ ਹੀ ਆਪਣੇ ਮਹਾਨ ਨਾਟਕ 'ਅਭਿਗਿਆਨ ਸ਼ਕੁੰਤਲਮ' ਦੀ ਰਚਨਾ ਕੀਤੀ।

ਇਸੇ ਦੁਸ਼ਿਅੰਤ ਅਤੇ ਸ਼ਕੁੰਤਲਾ ਦਾ ਪੁਤਰ ਭਰਤ ਸੀ ਜਿਸ ਦੇ ਨਾਂ ਨਾਲ ਇਸ ਦੇਸ਼ ਦਾ ਨਾਂ ਭਾਰਤ ਵਰਸ਼ ਪ੍ਰਚਲਤ ਹੋਇਆ ਮੰਨਿਆਂ ਜਾਂਦਾ ਹੈ।

ਵਿਸ਼ਵਾ ਮਿਤਰ ਨੇ ਹੀ ਇਹ ਦਾਵਾ ਕੀਤਾ ਸੀ ਕਿ ਉਹ ਰਾਜੇ ਤ੍ਰਿਸ਼ੰਕੂ ਨੂੰ ਸਣੇ ਦੇਹੀ ਸਵਰਗ 'ਚ ਪਹੁੰਚਾਵੇਗਾ, ਪਰ ਤ੍ਰਿਸ਼ੰਕੂ ਨਾ ਜਾ ਸਕਿਆ ਤੇ ਹਾਲੇ ਤਕ ਵੀ ਆਕਾਸ਼ ਵਿਚ ਪੁਠਾ ਲਟਕ ਰਿਹਾ ਹੈ।

ਵਿਸ਼ਵਾਮਿਤਰ ਦੇ ਆਸ਼ਰਮ ਵਿਚ ਯਗ ਸਮੇਂ ਰਾਵਣ ਦੇ ਚੇਲੇ ਮਾਰੀਚ ਅਤੇ ਸੁਬਾਹੂ ਨਿਰੰਤਰ ਵਿਘਨ ਪਾਉਂਦੇ ਰਹਿੰਦੇ ਸਨ ਜਿਸ ਕਰਕੇ ਇਨ੍ਹਾ ਨੇ ਰਾਜੇ ਦਸ਼ਰਥ ਕੋਲੋਂ ਰਾਮ ਅਤੇ ਲਛਮਣ ਨੂੰ ਆਪਣੇ ਨਾਲ ਲਿਜਾਕੇ ਰਾਖਸ਼ਾਂ ਦਾ ਨਾਸ ਕਰਵਾਇਆ ਸੀ। ਤਾੜਕਾ ਦੀ ਮੌਤ ਵੀ ਇਨ੍ਹਾਂ ਦੇ ਕਹਿਣ ਤੇ ਹੀ ਰਾਮ ਦੁਆਰਾ ਹੋਈ ਸੀ।

ਵਿਸ਼ਵਾ ਮਿਤਰ ਹੀ ਰਾਮ ਚੰਦਰ ਜੀ ਨੂੰ ਆਪਣੇ ਨਾਲ ਮਿਥਿਲਾ ਲੈ ਕੇ ਗਏ ਸਨ, ਜਿਥੇ ਰਾਮ ਚੰਦਰ ਜੀ ਦਾ ਵਿਆਹ ਸੀਤਾ ਜੀ ਨਾਲ ਹੋਇਆ।

ਗੌਤਮ ਰਿਸ਼ੀ ਨੇ ਆਪਣੀ ਪਤਨੀ ਨੂੰ ਬੜਾ ਚਿਰ ਪਹਿਲਾਂ ਸਿਲ ਪੱਥਰ ਬਣ ਜਾਣ ਦਾ ਸਰਾਪ ਦਿਤਾ ਸੀ ਅਤੇ ਅਹੱਲਿਆ ਸਿਲਪੱਥਰ ਬਣੀ ਪਈ ਹੀ ਭਗਵਾਨ ਦੀ ਭਗਤੀ ਕਰ ਰਹੀ ਸੀ। ਵਿਸ਼ਵਾ ਮਿਤਰ ਦੇ ਕਹਿਣ ਤੇ ਰਾਮ ਚੰਦਰ ਜੀ ਨੇ ਗੌਤਮ-ਪਤਨੀ ਅਹੱਲਿਆ ਦਾ ਪਾਪ ਕੱਟਿਆ ਅਤੇ ਆਪਣੇ ਪੈਰ ਦੀ ਛੋਹ ਨਾਲ ਉਸ ਨੂੰ ਸਿਲਪੱਥਰ ਤੋਂ ਫੇਰ ਮਨੁਖੀ ਜੀਵਨ ਵਿਚ ਲਿਆਂਦਾ।

ਬੜੌਦਾ ਸ਼ਹਿਰ ਦੀ ਨਦੀ ਵਿਸ਼ਵਾ ਮਿਤਰਾ ਦਾ ਜਨਮ ਵੀ ਇਨ੍ਹਾਂ ਦੀ ਕਿਰਪਾ ਨਾਲ ਹੀ ਹੋਇਆ ਸੀ।

ਗੱਲ ਕੀ, ਰਿਸ਼ੀ ਵਿਸ਼ਵਾ ਮਿਤਰ ਦਾ ਸਮੁਚਾ ਜੀਵਨ ਲੋਕ ਸੇਵਾ ਅਤੇ ਪਰਉਪਕਾਰ ਨਾਲ ਭਰਿਆ ਹੋਇਆ ਹੈ ਅਤੇ ਇਸ ਦੇਸ਼ ਦੇ ਘਰ ਘਰ ਵਿਚ ਉਸ ਦਾ ਨਾਂ ਗੂੰਜਦਾ ਹੈ। ●

(ਹਿੰਦੀ ਵਿਚੋਂ ਅਨੁਵਾਦ)



Sri Satguru Jagjit Singh Ji Elibrary NamdhariElibrary@gmail.com

ਰਾਜਧਾਨੀ ਦੀ ਚਿੱਠੀ

# ਇੰਦਰਾ ਆਈ

—ਪ੍ਰੀਤਮ ਸਿੰਘ ਪੰਛੀ

ਮੇਰੀ ਪੰਜ ਸਾਲ ਦੀ ਅਬੋਧ ਬੱਚੀ ਨੇ ਜਦੋਂ 'ਇੰਦਰਾ ਲਾਓ—ਦੇਸ਼ ਬਚਾਓ' ਦਾ ਨਾਅਰਾ ਲਾਇਆ—ਤਾਂ ਪਤਾ ਨਹੀਂ ਕਿਉਂ, ਮੈਨੂੰ ਯਕੀਨ ਹੋ ਗਿਆ ਕਿ ਬੱਚੇ ਦੀ ਗੱਲ ਕਈ ਵਾਰ ਸੱਚ ਹੋ ਜਾਂਦੀ ਹੈ ਅਤੇ ਇੰਦਰਾ ਆਪਣੇ ਉਪਰ ਹੋਏ ਅਤਿਆਚਾਰਾਂ ਦੀ ਅਗਨੀ ਪ੍ਰੀਖਿਆ ਵਿਚੋਂ ਨਿਕਲਕੇ ਫਿਰ ਆ ਰਹੀ ਹੈ।

ਪਿਛਲੇ ਸਾਲ ਚਿੱਕ ਮਗਲੂਰ ਤੋਂ ਲੋਕ ਸਭਾ ਦੀ ਚੋਣ ਜਿੱਤਣ ਤੇ ਜਦੋਂ ਅਸੀਂ ਸ. ਹਰਵਿੰਦਰ ਸਿੰਘ ਹੰਸਪਾਲ ਦੀ ਜਥੇਦਾਰੀ ਹੇਠ ੨੦—੨੫ ਆਦਮੀ ਇੰਦਰਾ ਗਾਂਧੀ ਦੀ ਕੋਠੀ ਵਧਾਈ ਦੇਣ ਗਏ ਅਤੇ ਸਾਡੇ ਜਥੇ ਵਿਚ ਠਾਕਰ ਉਦੇ ਸਿੰਘ, ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ ਅਤੇ ਸ. ਸੁਲੱਖਣ ਸਿੰਘ ਵਰਗੇ ਭੱਦਰ ਪੁਰਸ਼ ਸ਼ਾਮਿਲ ਸਨ, ਤਾਂ ਸਾਡੇ ਅੰਦਰ ਪਤਾ ਨਹੀਂ ਕਿਉਂ, ਅਹਿਸਾਸ ਜਿਹਾ ਜਾਗਿਆ ਸੀ ਕਿ ਇੰਦਰਾ ਨੂੰ ਜਨਤਾ ਸਰਕਾਰ ਦੀਆਂ ਵਿਸ਼ੇਸ਼ ਅਦਾਲਤਾਂ ਸੱਤਾ ਤੋਂ ਜ਼ਿਆਦਾ ਦੇਰ ਤੱਕ ਲਾਂਭੇ ਨਹੀਂ ਰੱਖ ਸਕਦੀਆਂ।

ਜਨਤਾ ਪਾਰਟੀ ਦੇ ਢਾਈ ਸਾਲ ਦੇ ਰਾਜਕਾਲ ਨੇ ਲੋੜਾਂ ਦਾ ਤਾਂ ਕੀ ਸੁਆਰਨਾ ਸੀ, ਉਸਨੇ ਇੰਦਰਾ ਗਾਂਧੀ ਉਸ ਦੇ ਪਰਿਵਾਰ ਅਤੇ ਸਹਿਯੋਗੀਆਂ ਉਤੇ ਅਤਿਆਚਾਰ ਢਾਹੁਣਾ ਹੀ ਜਨਤਾ ਸਰਕਾਰ ਦਾ ਇੱਕ ਨੁਕਾਤੀ ਪ੍ਰੋਗਰਾਮ ਮਿੱਥ ਲਿਆ। ਇੰਦਰਾ, ਸੰਜੇ ਅਤੇ ਮੇਨਕਾ ਗਾਂਧੀ ਦਾ ਪਾਸਪੋਰਟ ਜ਼ਬਤ ਕਰਕੇ ਇਹ ਭਾਵਨਾ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਉਹ ਭਾਰਤ ਛਡਕੇ ਦੌੜ ਜਾਣਾ ਚਾਹੁੰਦੇ ਸਨ। ਉਹਨਾਂ ਲਈ ਘਰੋਂ ਕੱਢਣ ਲਈ ਕਈ ਵਾਰ ਨੋਟਿਸ ਦਿਤੇ ਗਏ। ਟੈਲੀਫੋਨ ਟੇਪ ਕੀਤੇ ਜਾਂਦੇ ਰਹੇ। ਇੰਦਰਾ ਨੂੰ ਦੋ ਵਾਰ ਗ੍ਰਿਫਤਾਰ ਕਰਕੇ ਜੇਲ੍ਹ ਵਿਚ ਸੁਟਿਆ ਗਿਆ ਅਤੇ ਸੰਜੇ ਉਤੇ ੩੫ ਫੌਜਦਾਰੀ ਮੁਕੱਦਮੇ ਬਣਾਏ ਗਏ। ਉਹਨਾਂ ਉਤੇ ਬੇਤੁਕੇ ਇਲਜ਼ਾਮ ਲਾਏ ਗਏ। ਇਹਨਾਂ ਵਿਚ ਚੋਰੀ ਜਾਲਸਾਜ਼ੀ, ਵਿਦੇਸ਼ਾਂ ਦੇ ਬੈਂਕਾਂ ਵਿਚ ਧਨ ਜਮ੍ਹਾਂ ਕਰਨ ਦੇ ਨਾਲ ਅੱਗ ਲਾਉਣ, ਬਰਬਾਦੀ ਅਤੇ ਕਤਲ ਕਰਨ ਦੇ ਇਲਜ਼ਾਮ ਤੱਕ ਸਨ। ਜਿਹਨਾਂ ਨੇ ਸ੍ਰੀਮਤੀ ਗਾਂਧੀ ਦਾ ਸਾਥ ਦਿਤਾ, ਉਹਨਾਂ ਨੂੰ ਤਸੀਹੇ ਦਿਤੇ ਗਏ ਅਤੇ ਜਿਹਨਾਂ ਨੇ ਧੋਖਾ ਦਿਤਾ ਉਹਨਾਂ ਨੂੰ ਮਾਫ ਕਰਕੇ ਇਨਾਮ ਦਿਤੇ ਗਏ।

ਜਨਤਾ ਸਰਕਾਰ ਨੇ ਕੇਂਦਰ ਅਤੇ ਆਪਣੀਆਂ ਰਾਜ ਸਰਕਾਰਾਂ ਵਿਚ ਗਾਂਧੀ ਪਰਿਵਾਰ ਅਤੇ ਉਹਨਾਂ ਦੇ ਹਿਮਾਇਤਿਆਂ ਦੇ ਵਿਰੁਧ ੪੮ ਪੜਤਾਲੀ ਕਮੀਸ਼ਨ ਕਾਇਮ ਕੀਤੇ।

ਇਹਨਾਂ ਲੋਕਾਂ ਨੇ ਨਹਿਰੂ ਤੱਕ ਨਾ ਬਖਸ਼ਿਆ ਉਹਨਾਂ ਨੂੰ ਦਿਵਾਨਾ, ਇੰਦਰਾਂ ਨੂੰ ਘੁਮੰਡੀ, ਚਾਲਾਕ ਅਤੇ ਹੋਰ ਪਤਾ ਨਹੀਂ, ਕੀ ਕੁਝ ਆਖਿਆ ਗਿਆ।

ਜਾਰਜ ਫਰਨਾਡੀਸ ਨੇ ਕਈ ਵਾਰ ਕਿਹਾ—'ਇਹ ਜਨਮ-ਜਾਤ ਝੂਠੀ ਔਰਤ ਹੈ—ਇੱਕ ਅਜਿਹੀ ਔਰਤ ਜਿਸ ਸਬੰਧੀ ਪਹਿਲਾਂ ਮੈਂ ਸੋਚਦਾ ਸਾਂ ਕਿ ਉਸਦਾ ਇਕ-ਤਰਫਾ ਦਿਮਾਗ ਹੈ, ਪਰ ਬਾਦ ਵਿਚ ਪਤਾ ਲੱਗਿਆ ਕਿ ਉਸ ਦਾ ਦਿਮਾਗ ਹੈ ਹੀ ਨਹੀਂ।' ਰਾਜ ਨਾਰਾਇਣ ਨੇ ਇੰਦਰਾ ਨੂੰ ਬੀਮਾਰ ਦਸਿਆ ਜਿਸਨੂੰ 'ਹਿਸਟੀਰੀਆ ਦੇ ਵੱਡੇ ਵੱਡੇ ਫਿੱਟ ਪੈਂਦੇ ਹਨ।' ਅਫਵਾਹਾਂ ਦਾ ਤਾਂ ਅੰਤ ਹੀ ਨਹੀਂ ਸੀ।

ਪੱਤਰਕਾਰ ਅਚਾਨਕ ਲੇਖਕ ਬਣ ਗਏ। ਉਹਨਾਂ ਨੇ ਨਹਿਰੂ ਗਾਂਧੀ ਪਰਿਵਾਰ ਦੀਆਂ ਜੀਵਨੀਆਂ ਤੱਥਾਂ ਨੂੰ ਤੋੜ ਮਰੋੜਕੇ ਲਿਖ ਮਾਰੀਆਂ। ਇਹਨਾਂ ਕਲਮ ਦੇ ਧਨੀਆਂ ਵਿਚ ਕੁਲਦੀਪ ਨੱਈਅਰ, ਜਨਾਰਦਨ ਦਾਸ ਠਾਕੁਰ, ਐਮ.ਜੀ. ਮਥਾਈ, ਉਮਾ ਵਾਸੂਦੇਵ, ਰਾਜਿੰਦਰ ਪੁਰੀ, ਡੀ. ਆਰ. ਮਨਕੇਕਰ, ਸੀ. ਐਸ. ਪੰਡਿਤ, ਨੈਨਤਾਰਾ ਸਹਿਗਲ ਵਗੈਰਾ ਸਨ। ਇਨ੍ਹਾਂ ਨੇ ਖੂਬ ਪੈਸਾ ਕਮਾਇਆ।

ਕਲੰਕਿਤ ਕਰਨ ਦੀ ਇਹ ਮੁਹਿੰਮ ਉਦੋਂ ਉਭਰਕੇ ਸਾਹਮਣੇ ਆਈ ਜਦੋਂ ਇਹ ਸਪਸ਼ਟ ਹੋ ਗਿਆ ਕਿ ਸ੍ਰੀਮਤੀ ਗਾਂਧੀ ਨੂੰ ਸੱਤਾ ਛਡਣੀ ਪਏਗੀ। ਸਭ ਤੋਂ ਪਹਿਲਾਂ ਇਹ ਅਫਵਾਹ ਫੈਲਾਈ ਗਈ ਕਿ ਚੋਣ ਫੈਸਲੇ ਦੇ ਅੱਗੇ ਝੁਕਣ ਦੀ ਬਜਾਇ ਇੰਦਰਾ ਨੇ (ਸੰਜੇ ਦੇ ਉਕਸਾਣ ਤੇ) ਸੈਨਾ ਨੂੰ ਸੱਤਾ ਸੰਭਾਲਣ ਲਈ ਕਿਹਾ। ਪਰ ਸੁਰਖਿਆ ਸੈਨਾ ਦੇ ਉਚ ਅਧਿਕਾਰੀਆਂ ਨੇ ਇਸਦਾ ਖੰਡਨ ਕਰ ਦਿਤਾ। ਉਸ ਸਮੇਂ ਇਹ ਅਫਵਾਹ ਫੈਲਾਈ ਗਈ ਕਿ ਪੂਰਾ ਪਰਿਵਾਰ ਹਵਾਈ ਜਹਾਜ਼ ਲੈਕੇ ਦੇਸ਼ ਤੋਂ ਬਾਹਰ ਜਾਕੇ ਉਸ ਕਰੋੜਾਂ ਦੀ ਪੂੰਜੀ ਨਾਲ ਅਰਾਮ ਨਾਲ ਜਿਉਣਾ ਚਾਹੁੰਦਾ ਹੈ ਜੋ ਉਹਨਾਂ ਨੇ ਵਿਦੇਸ਼ੀ ਬੈਂਕਾਂ ਵਿਚ ਜਮ੍ਹਾ ਕੀਤੀ ਹੋਈ ਸੀ। ਇਕ ਅਫਵਾਹ ਇਹ ਫੈਲੀ ਕਿ ਸ੍ਰੀਮਤੀ ਗਾਂਧੀ ਆਪਣੀਆਂ ਆਪ ਹੁਦਰੀਆਂ ਦੇ ਸਬੂਤ ਖਤਮ ਕਰਨ ਵਿਚ ਲੱਗੀ ਹੋਈ ਹੈ ਅਤੇ ਉਸਨੇ ੭੭੦ ਫਾਈਲਾਂ ਨੂੰ ਅੱਗ ਲਾ ਦਿਤੀ ਸੀ।

ਇੰਦਰਾ ਗਾਂਧੀ ਬਾਰੇ ਫੈਲਾਈਆਂ ਬੇ-ਤੁਕੀਆਂ ਅਫਵਾਹਾਂ ਵਿਚ ਸਭ ਤੋਂ ਵੱਧ ਬੇ-ਸਿਰ ਪੈਰ ਦੀ ਅਫਵਾਹ ਉਹ ਸੀ ਜਿਸ ਵਿਚ ਇਹ ਕਿਹਾ ਗਿਆ ਸੀ ਕਿ ਐਮਰਜੈਂਸੀ ਵਿਚ ਨਜ਼ਰਬੰਦੀ ਸਮੇਂ ਜੈ ਪ੍ਰਕਾਸ਼ ਨਾਰਾਇਣ ਦੀ ਹੱਤਿਆ ਕਰਕੇ ਚੁਪ-ਚੁਪੀਤੇ ਉਹਨਾਂ ਦੇ ਅੰਤਮ ਸੰਸਕਾਰ ਦੀ ਤਿਆਰੀ ਕਰ ਲਈ ਗਈ ਸੀ।

ਇਸੇ ਤਰ੍ਹਾਂ ਦੀਆਂ ਹੋਰ ਕਈ ਊਜਾਂ ਹਨ। ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਢਾਈ ਤਿਨ ਸਾਲ ਤੋਂ ਬਾਦ ਹੀ ਲੋਕਾਂ ਨੇ ਸ੍ਰੀਮਤੀ ਗਾਂਧੀ ਨੂੰ ਕਿਉਂ ਅਪਣਾ ਲਿਆ? ਉਹਨਾਂ ਉਤੇ ਲਾਈਆਂ ਗਈਆਂ ਊਜਾਂ ਕਿਥੇ ਗਈਆਂ? ਲੋਕ ਏਨੀ ਜਲਦੀ ਕਿਵੇਂ ਸਭ ਕੁਝ ਭੁੱਲ ਗਏ? ਇਹ ਕੁਝ ਸੁਆਲ ਹਨ ਜਿਹਨਾਂ ਦਾ ਜੁਆਬ ਲੋਕਾਂ ਨੇ ਇਹਨਾਂ ਮੱਧ ਕਾਲੀ ਚੋਣਾਂ ਵਿੱਚ ਚੁੱਪ ਚੁਪੀਤਿਆਂ ਦੇ ਦਿਤਾ ਹੈ। ●



Sri Satguru Jagjit Singh Ji Elibrary NamdhariElibrary@gmail.com

ਪਾਕਿਸਤਾਨੀ ਵਿਅੰਗ ਕਥਾ

# ਇੰਟਰਵਿਊ

ਲੇਖਕ—ਗੁਲਾਮ ਨਬੀ

ਇਕ ਕਮਰੇ ਵਿਚ ਇੰਟਰਵਿਊ ਲੈਣ ਵਾਲੇ ਬੋਰਡ ਦੇ ਤਿੰਨ ਮੈਂਬਰ ਬੈਠੇ ਸਨ।

ਇਕ ਉਮੀਦਵਾਰ ਅੰਦਰ ਦਾਖਲ ਹੋਇਆ। ਉਸ ਦੇ ਦਾਖਲ ਹੋਣ ਦਾ ਅੰਦਾਜ਼ ਕੁਝ ਇਸ ਤਰ੍ਹਾਂ ਦਾ ਸੀ ਕਿ ਲਗਦਾ ਸੀ ਜਿਵੇਂ ਪੁਰਾਤਨ ਯੁਗ ਦੇ ਰਾਜੇ ਨੇ ਉਸ ਨੂੰ ਆਪਣਾਂ ਗੁਲਾਮ ਸਮਝ ਕੇ ਆਪਣੇ ਮਨੋਰੰਜਨ ਵਾਸਤੇ ਸ਼ੇਰਾਂ ਦੇ ਪਿੰਜਰੇ ਵਿਚ ਭੇਜਿਆ ਹੋਵੇ।

—ਤੁਹਾਡਾ ਸ਼ੁਭ ਨਾਂ। ਬੋਰਡ ਦੇ ਮੁਖੀ ਨੇ ਉਮੀਦਵਾਰ ਨੂੰ ਬੈਠਣ ਦਾ ਇਸ਼ਾਰਾ ਕਰਦਿਆਂ ਪੁਛਿਆ।

—ਸਾਈਂ ਰਬਦੀਨੋ ! ਉਮੀਦਵਾਰ ਨੇ ਕਿਹਾ।

—ਕੀ ਸਾਈਂ ਵੀ ਤੁਹਾਡੇ ਨਾਂ ਦਾ ਹੀ ਭਾਗ ਹੈ ? ਮੁਖੀ ਨੇ ਪੁਛਿਆ।

—ਜੀ, ਸਾਈਂ...ਸਾਈਂ...ਸਾਈਂ...ਸਾਈਂ ਮੇਰੇ ਨਾਂ ਦਾ ਭਾਗ ਨਹੀਂ। ਮੇਰਾ ਨਾਂ ਸਿਰਫ ਰਬਦੀਨੋ ਹੈ, ਸਾਈਂ ਜੀ। ਉਮੀਦਵਾਰ ਨੇ ਕਿਹਾ।

—ਤੁਹਾਨੂੰ ਸਧਾਰਨ ਜਾਣਕਾਰੀ ਤਾਂ ਹੋਵੇਗੀ ਹੀ ?

—ਕੀ ਸਾਈਂ ?

—ਮੇਰਾ ਮਤਲਬ ਹੈ, ਜਨਰਲ ਨਾਲਜ !

—ਅੱਛਾ, ਜਨਰਲ ਨਾਲਜ।

—ਕੀ ਤੁਹਾਨੂੰ ਸਿੰਧੀ ਨਹੀਂ ਆਉਂਦੀ ? ਬੋਰਡ ਦੇ ਦੂਜੇ ਮੈਂਬਰ ਨੇ ਪੁਛਿਆ।

—ਸਾਈਂ, ਮੈਂ ਐਮ. ਏ. ਸਿੰਧੀ ਵਿਚ ਪਾਸ ਨਹੀਂ ਸੀ ਕੀਤੀ, ਪਰ ਸਿੰਧੀ ਦਾ ਥੋੜ੍ਹਾ-ਬਹੁਤ ਕੰਮ ਚਲਾ ਲੈਂਦਾ ਹਾਂ।

—ਅੱਛਾ ਇਹ ਦਸੋ ਪਈ ਜਨਰਲ ਨਾਲਜ ਦੀ ਖਾਸੀਅਤ ਕੀ ਹੈ ?

—ਸਾਈਂ, ਨਾਲਜ...ਗਿਆਨ ਦੀ ਇਸ ਸ਼ਾਖਾ ਬਾਰੇ ਪਹਿਲਾਂ ਲੋਕਾਂ ਦੇ ਵੱਖ-ਵੱਖ ਵਿਚਾਰ ਸਨ। ਕਿਸੇ ਨੇ ਕਿਹਾ ਕਿ ਉਹ ਕਿਸੇ ਜਨਰਲ ਸਾਹਿਬ ਦੀ ਕੋਸ਼ਿਸ਼ ਦਾ ਨਤੀਜਾ ਸੀ। ਉਹ ਵੀਹ ਸਾਲ ਫੌਜ ਵਿਚ ਰਿਹਾ। ਪਰ ਜਦੋਂ ਕਦੇ ਜੰਗ ਨਾ ਹੋ ਸਕੀ ਤਾਂ ਫੌਜ ਤੇ ਉਸ ਦਾ ਵਿਸ਼ਵਾਸ ਉਠ ਗਿਆ। ਫਿਰ ਸਾਰੀ ਦੁਨੀਆਂ ਦਾ ਚੱਕਰ ਲਾ ਕੇ, ਲੰਦਨ ਵਿਚ ਗੋਸ਼ਾ—ਨਸ਼ੀਨੀ 'ਚ ਬੈਠ ਗਿਆ। ਇਥੇ ਬੈਠ ਕੇ ਉਸ ਨੇ ਇਹ ਗਿਆਨ ਬਣਾਇਆ। ਦੂਜੇ ਖੋਜੀਆਂ ਦੇ ਵਿਚਾਰ ਵਿਚ ਉਸ ਦੇ ਬਨਾਉਣ ਵਾਲਾ ਜਨਰਲ ਨਹੀਂ ਸਗੋਂ ਕਰਨਲ ਸੀ, ਇਸ ਲਈ ਇਸ ਨੂੰ ਕਰਨਲ ਨਾਲਜ ਕਹਿਣਾ ਵਧੇਰੇ ਠੀਕ ਹੋਵੇਗਾ।

ਬੋਰਡ ਦਾ ਤੀਜਾ ਮੈਂਬਰ ਬੋਲਿਆ—ਸ਼ੁਕਰ ਹੈ ਗੱਲ ਜਨਰਲ ਤੇ ਕਰਨਲ ਤਕ ਹੀ ਸੀਮਤ ਰਹੀ ਹੈ। ਸ਼ਾਇਦ ਉਸ ਸਮੇਂ ਕੋਈ ਫੀਲਡ ਮਾਰਸ਼ਲ ਨਹੀਂ ਬਣਿਆ ਸੀ।

ਬੋਰਡ ਦਾ ਮੁਖੀ—ਅੱਛਾ, ਤਾਂ ਦਸੋ ਕਿ ਫੀਲਡ ਮਾਰਸ਼ਲ ਅਤੇ ਕੋਰਟ ਮਾਰਸ਼ਲ ਵਿਚ ਕੀ ਫਰਕ ਹੁੰਦਾ ਹੈ ?

ਉਮੀਦਵਾਰ—ਸਾਈਂ, ਤਫਾਵਤ ਸਿਰਫ ਸੇਪਰੇਸ਼ਨ ਆਫ ਪਾਵਰਜ਼ ਬਾਰੇ ਹੈ। ਫੀਲਡ ਮਾਰਸ਼ਲ ਐਡਮਨਿਸ-ਟ੍ਰੇਸ਼ਨ ਵਿਭਾਗ 'ਚ ਹੈ ਤੇ ਕੋਰਟ ਮਾਰਸ਼ਲ ਜੁਡੀਸ਼ਰੀ ਵਿਚ।

—ਅੱਛਾ ਇਹ ਦਸੋ ਪਈ ਰਾਸ਼ਟਰੀ ਤੇ ਖੇਤਰੀ ਪਤਰਕਾਵਾਂ ਵਿਚ ਕੀ ਫਰਕ ਹੁੰਦਾ ਹੈ ? ਬੋਰਡ ਦੇ ਮੁਖੀ ਨੇ ਸੁਆਲ ਕੀਤਾ।

—ਰਾਸ਼ਟਰੀ ਪਤਰਕਾਵਾਂ ਉਹ ਹੁੰਦੀਆਂ ਹਨ ਜਿਨ੍ਹਾਂ ਵਿਚ ਵਿਦੇਸ਼ਾਂ ਦੀਆਂ ਖਬਰਾਂ ਵਧੇਰੇ ਹੁੰਦੀਆਂ ਹਨ। ਇਸ ਦੇ



Sri Satguru Jagjit Singh Ji Elibrary NamdhariElibrary@gmail.com

ਨਾਲ ਹੀ ਲਾਹੌਰ, ਕਰਾਚੀ ਤੇ ਢਾਕਾ ਦੀਆਂ ਖਬਰਾਂ ਵੀ ਹੁੰਦੀਆਂ ਹਨ। ਉਨ੍ਹਾਂ ਦੇ ਸੰਪਾਦਕੀ ਨੋਟ ਸਦਾ ਵੀਅਤਨਾਮ, ਮਧ ਪੂਰਬ ਤੇ ਵਡੀਆਂ ਤਾਕਤਾਂ ਦੇ ਸਲਾਹ-ਮਸ਼ਵਰੇ ਸਬੰਧੀ ਹੁੰਦੇ ਹਨ। ਜਦੋਂ ਕਦੇ ਆਪਣੇ ਦੇਸ਼ ਦੀ ਗੱਲ ਆਉਂਦੀ ਹੈ ਤਾਂ ਪਾਕਿਸਤਾਨੀ ਵਿਚਾਰਧਾਰਾ ਜਾਂ ਇਸਲਾਮੀ ਮਾਣ-ਮਰਯਾਦਾ ਤੋਂ ਅੱਗੇ ਗੱਲ ਨਹੀਂ ਵਧਦੀ। ਬਾਕੀ ਖੇਤਰੀ ਉਹ ਹਨ ਜਿਨ੍ਹਾਂ ਵਿਚ ਇਕ ਦੂਜੇ ਦੇ ਖਿਲਾਫ ਗਾਲੀ-ਗਲੋਚ ਦੇ ਸਿਵਾ ਕੁਝ ਨਹੀਂ ਹੁੰਦਾ।

—ਅੱਛਾ ਰਬ ਦੀਨੋ ਸੁਣ, ਇਹ ਇੰਟਰਵਿਊ ਇਕ ਬਹੁਤ ਵਡੇ ਅਹੁਦੇ ਲਈ ਹੈ, ਇਹ ਦਸੋ ਪਈ ਦੇਸ਼ ਨੂੰ ਇਸ ਸਮੇਂ ਕਿਹੜੀਆਂ-ਕਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਉਮੀਦਵਾਰ—ਸਾਈਂ, ਮਸਲੇ ਤਾਂ ਸਾਰੇ ਹੀ ਗੰਭੀਰ ਹਨ ਤੇ ਸਾਡਾ ਦੇਸ਼ ਸ਼ੁਰੂ ਤੋਂ ਹੀ ਬਹੁਤ ਸੰਕਟ ਕਾਲੀਨ ਹਾਲਤ ਚੋਂ ਗੁਜ਼ਰ ਰਿਹਾ ਹੈ।

—ਸੰਕਟ ਕਾਲੀਨ ਹਾਲਾਤ ਦਾ ਕੀ ਅਰਥ ਹੈ?

ਉਮੀਦਵਾਰ—ਇਹ ਗੱਲ ਤਾਂ ਅੱਜ ਤੁਕ ਨਾ ਖਬੇ ਪੱਖੀ ਨੇਤਾਵਾਂ ਨੇ ਸਪੱਸ਼ਟ ਕੀਤੀ ਹੈ ਤੇ ਨਾ ਹੀ ਸੱਜੇ ਪਖੀਆਂ ਨੇ। ਤੇ ਸਰਕਾਰੀ ਪੱਖ ਤਾਂ ਤੁਸੀਂ ਜਾਣਦੇ ਹੀ ਹੋ।

—ਜ਼ਰਾ ਖੱਬੇ-ਸੱਜੇ ਦਾ ਫਰਕ ਤਾਂ ਦਸੋ।

—ਜਿਸ ਨੂੰ ਮੈਂ ਖਬੇ ਪੱਖੀ ਸਮਝਦਾ ਸੀ, ਉਹ ਕਦੇ ਇਕ ਦਮ ਸਜੂਆਂ ਵਰਗਾ ਬਿਆਨ ਦੇ ਦਿੰਦਾ ਅਤੇ ਕੰਮ ਜਮਾਇਤੇ-ਅਲ-ਉਲਮਾ ਵਰਗੇ ਕਰਦਾ ਸੀ ਤੇ ਇਸ ਦੇ ਉਲਟ ਸਜੇ ਪੱਖੀ ਨੇਤਾ ਤਾਂ ਕਦੇ-ਕਦੇ ਅਜਿਹੀਆਂ ਧਮਕੀਆਂ ਦਿੰਦਾ ਹੈ ਕਿ ਮਿਲ ਮਾਲਕਾਂ ਦੇ ਦਿਲ ਦੀ ਧੜਕਨ ਰੁਕ ਜਾਂਦੀ ਹੈ। ਪਰ ਕੁਝ ਦਿਨਾਂ ਪਿਛੋਂ ਜਦੋਂ ਪੈਸੇ ਦੀਆਂ ਥੈਲੀਆਂ ਸਾਹਮਣੇ ਆ ਜਾਂਦੀਆਂ ਹਨ, ਤਾਂ......

ਬੋਰਡ ਦੇ ਦੂਜੇ ਮੈਂਬਰ ਨੇ ਪੁਛਿਆ—ਤੁਸੀਂ ਇਸਲਾਮ ਪਸੰਦ ਹੋ ਜਾਂ ਇਸਲਾਮ-ਪ੍ਰਸਤ।

ਉਮੀਦਵਾਰ—ਗੁਸ਼ਤਾਖੀ ਮਾਫ, ਇਹ ਗੱਲ ਮੈਂ ਆਪਣੇ ਪਿਤਾ ਤੋਂ ਪੁਛ ਕੇ ਦਸਾਂਗਾ, ਕਿਉਂਕਿ ਉਹ ਮੁਸਲ-ਮਾਨ ਹਨ ਤੇ ਮੈਂ ਵੀ ਆਪਣੇ ਆਪ ਨੂੰ ਜਨਮ ਤੋਂ ਹੀ ਮੁਸਲਮਾਨ ਸਮਝਦਾ ਹਾਂ।

ਬੋਰਡ ਦੇ ਮੁਖੀ ਨੇ ਪੁਛਿਆ—ਅੱਛਾ ਇਹ ਦਸੋ ਭਲਾ ਰਾਜਸੀ ਉਪਾਧੀਆਂ ਕਿਵੇਂ ਮਿਲਦੀਆਂ ਹਨ?

ਉਮੀਦਵਾਰ—ਸਾਈਂ, ਉਪਾਧੀਆਂ, ਇਹ ਰਾਜਸੀ ਉਪਾਧੀਆਂ ਮਿਲਦੀਆਂ ਨਹੀਂ ਸਗੋਂ ਆਪਣੇ ਹੱਥ ਠੋਕਿਆਂ ਪਾਸੋਂ ਦਿਵਾਈਆਂ ਜਾਂਦੀਆਂ ਹਨ। ਜਿਵੇਂ ਸ਼ੇਰੇ ਸਿੰਧ, ਫਖਰੇ ਮਿਲਤ, ਮੁਜਾਹਿਦੇ-ਸਿੰਧ ਆਦਿ।

—ਇਹ ਤਾਂ ਖੇਤਰੀ ਉਪਾਧੀਆਂ ਹਨ ਕੁਝ ਰਾਸ਼ਟਰੀ ਉਦਾਹਰਣ ਦਿਓ।

ਉਮੀਦਵਾਰ—ਜਿਵੇਂ ਅਮਰੀਕੀ ਪਿਠੂ, ਸਾਮਰਾਜ-ਵਾਦੀ ਗੁਲਾਮ......

—ਬਸ...ਬਸ...ਇਹ ਦਸੋ ਪਈ ਜਲਸੇ ਕਿਵੇਂ ਸਫਲ ਕੀਤੇ ਜਾਂਦੇ ਹਨ?

—ਹੋਟਲਾਂ ਦੇ ਬੈਰੇ, ਸਿਨਮਿਆਂ ਦੇ ਨੌਕਰ ਤੇ ਹੋਰ ਵਿਹਲੜ ਜਲਸੇ ਲਈ ਭਰਤੀ ਕਰਕੇ।

—ਜਦੋਂ ਤਕ ਨੌਕਰੀ ਨਹੀਂ ਮਿਲੇਗੀ ਉਦੋਂ ਤਕ ਤੁਸੀਂ ਕੀ ਕਰੋਗੇ। ਬੋਰਡ ਦੇ ਮੁਖੀ ਨੇ ਉਬਾਸੀ ਲੈਂਦਿਆਂ ਪੁਛਿਆ।

—ਉਦੋਂ ਤਕ ਕਿਸੇ ਸੰਸਥਾ ਦਾ ਸੇਵਕ ਬਣ ਕੇ ਅੱਲਾ ਹੂ ਅਕਬਰ ਦੇ ਨਾਰੇ ਲਾ ਕੇ ਡਾਂਗ ਚਲਾਉਣ ਦੀ ਸਿਖਿਆ ਹਾਸਲ ਕਰਾਂਗਾ। ਨਮਾਜ਼ ਸਿਖ ਕੇ ਦਾੜ੍ਹੀ ਤੇ ਹੱਥ ਫੇਰ ਕੇ 'ਲਾਹੌਲ ਵਿਲਾ ਕੁਵਤ' ਬੋਲਦਾ ਜਾਵਾਂਗਾ ਤੇ ਜਨਤਾ ਨੂੰ ਜਗਾਉਂਦਾ ਜਾਵਾਂਗਾ ਕਿ ਇਸਲਾਮ ਖਤਰੇ ਵਿਚ ਹੈ। ਬਸ ਇਸ ਤਰ੍ਹਾਂ ਕਰਨ ਨਾਲ ਭੁੱਖਾ ਨਹੀਂ ਮਰਾਂਗਾ। ਅੱਲਾ ਸਭ ਨੂੰ ਖੁਆਉਣ ਵਾਲਾ ਹੈ।

—ਪਰ ਮਾਫ ਕਰਨਾ ਤੁਸੀਂ ਕਿਸੇ ਖਤਰਨਾਕ ਰਾਜਸੀ ਪਾਰਟੀ ਦੇ ਮੈਂਬਰ ਲਗਦੇ ਹੋ। ਸਰਕਾਰੀ ਨੌਕਰੀ ਤੁਹਾਨੂੰ ਨਹੀਂ ਮਿਲ ਸਕਦੀ। ਤੁਸੀਂ ਜਾ ਸਕਦੇ ਹੋ।

**ਅਨੁ : ਤਿਲਕ ਰਾਜਪੂਤ**




Sri Satguru Jagjit Singh Ji Elibrary NamdhariElibrary@gmail.com

# ਬੀਤੇ ਦੀਆਂ ਪੈੜਾਂ

**ਪ੍ਰੀਤਮ ਸਿੰਘ ਕਵੀ**

(ਲੜੀ ਜੋੜਨ ਲਈ ਦਸੰਬਰ ੧੯੭੯ ਅੰਕ ਵੇਖੋ।)

**੧੯ ਅਕਤੂਬਰ ੧੯੫੮**

**ਸ਼ਾਂਤੀ ਸੰਗਰਾਮੀਏ—**

ਸ਼ਾਮ ਦੇ ਦੀਵਾਨ ਵਿਚ ਪ੍ਰਸਿਧ ਅਮਨ ਸੰਗਰਾਮੀਏ ਡਾਕਟਰ ਕਿਚਲੂ ਅਤੇ ਪੰਡਿਤ ਸੁੰਦਰ ਲਾਲ ਨੇ ਰਸ ਭਰਪੂਰ, ਮਨ-ਮੋਹਣੀਆਂ ਤੇ ਸੰਖੇਪ ਤਕਰੀਰਾਂ ਕਰਕੇ ਨਾਮਧਾਰੀਆਂ ਤੇ ਸਤਿਗੁਰਾਂ ਦੀ ਮਹਾਨਤਾ ਤੇ ਰੋਸ਼ਨੀ ਪਾਈ ਅਤੇ ਜ਼ੋਰ ਦਿਤਾ ਕਿ ਹੁਣ ਸਤਿਗੁਰੂ ਜੀ ਅਮਨ ਦਾ ਪ੍ਰੋਗਰਾਮ ਘਰ ਘਰ ਪੁਚਾਣ।

ਮੈਂ ਰਾਤ ਸ: ਸੁੱਚਾ ਸਿੰਘ ਦੇ ਕੱਟ ਦਿਨੇ ਜੀਵਨ ਨਗਰ ਚਲੇ ਜਾਣਾ ਹੈ।

**੨੩ ਅਕਤੂਬਰ ੧੯੫੮—**

ਸੰਤ ਰਣਜੀਤ ਸਿੰਘ ਬਾਜਵਾ ਦੁਆਰਾ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ੧੦-੩੦ ਵਜੇ ਦੇ ਆ ਚੁਕੇ ਹਨ। ਮੈਂ ਸਤਿਗੁਰੂ ਜੀ ਨੂੰ ਮਿਲਕੇ ਕੁਛ ਨਵੀਆਂ ਗੱਲਾਂ ਬਾਤਾਂ ਦਾ ਪਤਾ ਕੀਤਾ।

ਕਾਮਰੇਡ ਚੱਢਾ ਅਤੇ ਕਾਮਰੇਡ ਅਨੰਦ ਦੀ ਚਿੱਠੀ ਆਈ ਕਿ ਹੜ੍ਹ ਪੀੜਤਾਂ ਲਈ ਅਜੇ ਕੋਈ ਲੋਕ-ਕਮੇਟੀ ਵਜੂਦ ਵਿਚ ਨਹੀਂ ਆਈ।

**ਗਵਰਨਰ ਨੂੰ—**

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਆਪ ੨੧ ਅਕ-ਤੂਬਰ ਨੂੰ ਗਵਰਨਰ ਪੰਜਾਬ ਨੂੰ ਮਿਲ ਕੇ ਆਏ ਹਨ ਤੇ ਉਸਨੂੰ ਆਪ ਨੇ ਦਸਿਆ ਕਿ ਨਾਮਧਾਰੀ ਪੰਥ ਸਾਰਾ ਹੀ ਆਪ ਜੀ ਦੀ ਆਗਿਆ ਵਿਚ ਹੈ। ਕੋਈ ਧੜਾ ਜਾਂ ਪਾਰਟੀ ਨਾਮਧਾਰੀਆਂ ਵਿਚ ਨਹੀਂ। ਤੇ ਇਹ ਵੀ ਦਸਿਆ ਕਿ ਕੈਰੋਂ ਸਰਕਾਰ ਨੇ ਕਿਵੇਂ ਨਾਮਧਾਰੀਆਂ ਨਾਲ ਜ਼ਿਆਦਤੀ ਛੂਹ ਰੱਖੀ ਹੈ।

**ਪੀੜਤਾਂ ਨੂੰ ਸਹਾਇਤਾ—**

ਸਤਿਗੁਰੂ ਜੀ ਨੇ ਚੱਲਦੀ ਗੱਲੇ ਮੇਰੇ ਨਾਲ ਬਚਨ ਕੀਤਾ ਕਿ ਆਪ ਨੇ ੧੦੦ ਮਣ ਕਣਕ ਅਤੇ ੧੮੦ ਮਣ ਛੋਲਾ ਗਵਰਨਰ ਦੇ ਹੜ੍ਹ ਪੀੜਤ ਲੋਕਾਂ ਲਈ ਦੇ ਦਿਤਾ ਹੈ, ਪਰ ਉਹ ਲੋਕ-ਕਮੇਟੀਆਂ ਨੂੰ ਵੀ ਸਹਾਇਤਾ ਵਜੋਂ ਕੁਝ ਦੇਣਾ ਚਾਹੁੰਦੇ ਸਨ। ਮੈਥੋਂ ਕਾਮਰੇਡਾਂ ਵਲੋਂ ਆਈ ਚਿੱਠੀ ਬਾਰੇ ਜਾਣ, ਆਪ ਨੇ ਕਿਹਾ: ਅਸੀਂ ਉਡੀਕ ਉਡੀਕ ਹੀ ਕੇ ਗਵਰਨਰ ਨੂੰ ਦਾਣੇ ਦੇ ਆਏ ਹਾਂ।

**ਗੇਝ—**

ਦੁਪਹਿਰੇ ਜਦੋਂ ਸਤਿਗੁਰੂ ਜੀ ਇਸ਼ਨਾਨ ਕਰ ਰਹੇ ਸਨ ਤਾਂ ਮੈਂ ਕਿਹਾ: ਆਪ ਦੀ ਦੇ ਅਨਭਵ ਤੇ ਬਚਨ ਬਹੁਤ ਹੀ ਕੀਮਤੀ ਹੁੰਦੇ ਹਨ। ਉਹਨਾਂ ਨੂੰ ਯਾਦ ਰਖਕੇ ਕਦੇ ਪ੍ਰਕਾਸ਼ਤ ਕਰਨ ਲਈ ਬਹੁਤ ਤਿਖੀ ਯਾਦਦਾਸ਼ਤ ਦੀ ਲੋੜ ਹੈ। ਪਰ ਮੈਂ ਇਸ ਗਲੋਂ ਕਮਜ਼ੋਰ ਹਾਂ। ਸਤਿਗੁਰਾਂ ਬਚਨ ਕੀਤਾ: ਐਤਕਾਂ ਸਿਆਲ ਵਿਚ ਬਾਦਾਮ ਪਾਕ ਬਣਾ ਕੇ ਖਾਹ। ਕੋਲੋਂ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ ਬਿਰਧ ਸੇਵਕ ਸੰਤ ਮੋਹਕਮ ਸਿੰਘ (ਜਮਸ਼ੇਰ, ਜਿ: ਲਾਹੌਰ, ਜੋ ਜਵਾਨੀ ਤੋਂ ਅੰਤ ਤਕ ਸਤਿਗੁਰੂ ਜੀ ਦੇ ਨਾਲ ਹੀ ਰਹੇ।) ਨੇ ਕਿਹਾ: ਫੇਰ ਕਵੀ ਨੂੰ ਕੋਲ ਹੀ ਲੈ ਆਓ। ਸਤਿਗੁਰੂ ਮੁਸਕਰਾ ਪਏ।

ਅਜ ਸਤਿਗੁਰੂ ਜੀ ਪਾਸ ਕਾਫ਼ੀ ਸਮਾਂ ਬੈਠਣ ਨੂੰ ਮਿਲਿਆ।

**੨੭ ਅਕਤੂਬਰ ੧੯੫੮**

**ਜੀਵਨ ਨਗਰ—**

ਸਤਿਗੁਰੂ ਜੀ ਅਜੇ ਏਥੇ ਹੀ ਹਨ।

ਦੋਹਾਂ ਬਾਬਾ ਜੀ ਦੀਆਂ ਸੁਪਤਨੀਆਂ ਵੀ ਅਜ ਏਥੇ ਆ ਗਈਆਂ।

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਇਸ ਵਾਰ ਦੀਵਾਲੀ ਤੇ ਅੰਮ੍ਰਿਤਸਰ ਜ਼ਰੂਰ ਹੀ ਪਹੁੰਚਾਂ।

**੨੮ ਅਕਤੂਬਰ ੧੯੫੮—**

ਜਦੋਂ ਅੱਜ ਸਤਿਗੁਰੂ ਜੀ ਪਾਸ ਮੈਂ ਅਤੇ ਤਰਨ ਸਿੰਘ ਜੀ ਵਹਿਮੀ ਹੁਕਮ ਨਾਮੇ ਵਾਰ ਰਹੇ ਸਾਂ ਫੁਲਵਾੜੀ ਵਿਚ, ਤਾਂ ੧੧ ਵਜੇ ਦੇ ਕਰੀਬ ਵਡੇ ਬਾਬਾ ਜੀ ਵੀ ਜੀਵਨ ਨਗਰ ਪਹੁੰਚ ਗਏ। ਆਪ ਸਿਧੇ ਹੀ ਫੁਲਵਾੜੀ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ।

ਮੈਂ ਤ੍ਰਾਂ ਤਿੰਨ ਘੰਟੇ ਬਾਅਦ ਗਲ ਲਗ ਕੇ ਮਿਲਿਆ ਤਾਂ ਜਾਕੇ ਤਸੱਲੀ ਹੋਈ। ਮੈਨੂੰ ਸਚਮੁਚ ਹੀ ਉਹਨਾਂ ਨਾਲ ਅਜਿਹਾ ਪਿਆਰ ਹੋ ਗਿਆ ਹੈ ਕਿ ਜੇ ਗਲ ਲਗਕੇ ਨਾ ਮਿਲਣ ਤਾਂ ਦਿਲ ਦੀ ਉਦਾਸੀ ਨਹੀਂ ਬੁੱਝਦੀ। ਅੱਜ ਉਹਨਾਂ ਨੂੰ ਮੈਂ "ਸਤਿਜੁਗ' ਵਿਚ ਛਪਣ ਵਾਲੀਆਂ ਆਪਣੀਆਂ ਲਿਖਤਾਂ ਵਿਖਾਈਆਂ।

**੨੯ ਅਕਤੂਬਰ ੧੯੫੮—**

ਰਾਤ ਦੇ ਸ: ਕੇਹਰ ਸਿੰਘ ਮਾਨ ਏਥੇ ਆਏ ਹੋਏ ਹਨ। ਉਹਨਾਂ ਸ੍ਰੀ ਸ਼ਾਹ ਨਿਵਾਸ ਖਾਨ ਕੇਂਦਰੀ ਮੰਤਰੀ ਵਾਸਤੇ ਮਾਣ ਪੱਤਰ ਲਿਖਣਾ ਸੀ। ਉਹ ਜੀਵਨ ਨਗਰ ਪਸ਼ੂ ਪ੍ਰਦਰਸ਼ਨੀ ਦੇ ਉਦਘਾਟਨ ਲਈ ਆ ਰਹੇ ਸਨ। ਤਦੇ ਖਬਰ



Sri Satguru Jagjit Singh Ji Elibrary NamdhariElibrary@gmail.com

ਤੇ ਬਾਬਾ ਜੀ ਇਕ ਤਾਰ ਲੈ ਕੇ ਆ ਗਏ ਜਿਸਦਾ ਮਤਲਬ ਸੀ ਕਿ ਮਨਿਸਟਰ ਨਹੀਂ ਆ ਰਿਹਾ।

ਫਿਰ ਮੈਨੂੰ ਆਗਿਆ ਹੋਈ ਕਿ ਸਰਬ ਹਿੰਦ ਭਾਰਤ ਸੇਵਕ ਸਮਾਜ ਦੇ ਸਕਤਰ ਚੋਧਰੀ ਰਾਮ ਨਰਾਇਣ ਲਈ ਮਾਣ ਪੱਤਰ ਲਿਖਾਂ। ਮੈਂ ਲਿਖਣਾ ਸ਼ੁਰੂ ਕੀਤਾ ਤਾਂ ਸੁਨੇਹਾ ਮਿਲਿਆ: ਸਤਿਗੁਰੂ ਯਾਦ ਕਰ ਰਹੇ ਹਨ।

ਬੜੀ ਦੇਰ ਨਾਲ ਗਿਆ ਸਾਂ, ਅੱਜ ਪਹਿਲਾਂ ਆਪ ਦੇ ਦਰਸ਼ਨ ਨਹੀਂ ਕੀਤੇ ਸਨ।

ਆਪ ਜੀ ਨੇ ਅਜ ਦੀਆਂ ਖਬਰਾਂ ਮੈਥੋਂ ਸੁਣੀਆਂ ਤੇ ਬੜੀ ਸਾਦਗੀ ਨਾਲ ਕਿਹਾ: ਅੱਜ ਟੱਬ ਬਾਥ ਨੂੰ ਦੇਰ ਹੀ ਹੋ ਗਈ।

**ਬਾਬਾ ਗੰਡਾ ਸਿੰਘ ਢੋਟੀਆਂ—**

ਲਉਢੇ ਵੇਲੇ ਸਤਿਗੁਰੂ ਜੀ ਸੰਤ ਨਗਰ ਪਧਾਰੇ। ਅੱਜ ਏਥੇ ਬਾਬਾ ਗੰਡਾ ਸਿੰਘ ਢੋਟੀਆਂ ਦੇ ਸਵਰਗਵਾਸ ਹੋਣ ਕਾਰਨ ਸਧਾਰਣ ਪਾਠ ਦਾ ਭੋਗ ਪੈਣਾ ਹੈ। ਇਹ ਬਾਬਾ ਜੀ ਪੁਰਾਣੇ ਰਸਾ-ਕਸ਼ਾਂ ਵਿਚੋਂ ਸੀ ਜਿਨ੍ਹਾਂ ਨੇ ਜਾਰਜ ਪੰਚਮ ਦੇ ਭਾਰਤ ਆਉਣ ਤੇ ਖੇਡਾਂ ਵਿਚ ਭਾਗ ਲੈ ਕੇ ਮਾਸਾਹਾਰੀ ਰੱਸਾ ਖਿੱਚਣ ਵਾਲਿਆਂ ਨੂੰ ਚਿੱਤ ਕੀਤਾ ਸੀ। ਢੋਟੀਆਂ ਦੀ ਇਹ ਰੱਸਾ ਟੀਮ ਸ਼ਾਕਾਹਾਰੀ ਨਾਮਧਾਰੀਆਂ ਦੀ ਸੀ।

ਬਾਬਾ ਗੰਡਾ ਸਿੰਘ ਢੋਟੀਆਂ (ਲਾਇਲਪੁਰ) ਪਾਕਿਸਤਾਨ ਚੋਂ ਆਕੇ ਸੰਤ ਨਗਰ ਵਸ ਗਏ ਸਨ, ਆਪਣੇ ਹੋਰ ਭਰਾਵਾਂ ਤੇ ਸਾਥੀਆਂ ਨਾਲ ਬਾਬਾ ਜੀ ਸਤਿਗੁਰੂ ਜੀ ਦੇ ਬੜੇ ਵਧੀਆਂ ਸਿਖ ਸਨ। ਸਦਾ ਹੀ ਸੋਧੀ ਅਤੇ ਆਗਿਕਾਰੀ ਰਹੇ।

ਸਤਿਗੁਰੂ ਜੀ ਨੇ ਸੰਤ ਨਗਰੋਂ ਭੋਗ ਪਾਕੇ ਕਰੀ ਵਾਲੇ ਦਰਸ਼ਨ ਦੇਣੇ ਹਨ ਤੇ ਉਥੇ ਹੀ ਰਾਤ ਕੱਟਣੀ ਹੈ। ਉਰਲੇ ਕਰੀ ਵਾਲੇ ਸਵੇਰੇ ਸ਼ਾਇਦ ਸੰਤ ਅਣੋਖ ਸਿੰਘ ਦੇ ਘਰ ਅਖੰਡ ਪਾਠ ਦਾ ਭੋਗ ਪੈਣਾ ਹੈ। ਕੱਲ ਹੀ ਜੀਵਨ ਨਗਰ ਪਰਤਣਗੇ।

**੩੦ ਅਕਤੂਬਰ ੧੯੫੮**
**ਸ੍ਰੀ ਜੀਵਨ ਨਗਰ—**

੧੦ ਕੁ ਵਜੇ ਸਤਿਗੁਰਾਂ ਮੈਨੂੰ ਬੁਲਾਕੇ ਕਿਹਾ: ਠਾਣੇਦਾਰ ਨਕੋੜੇ ਆ ਰਿਹਾ ਹੈ, ਤੂੰ ਵੀ ਓਥੇ ਜਾ।

**ਉਦਾਰਤਾ—**

ਸਤਿਗੁਰਾਂ ਨੂੰ ਮੈਂ ਅਜ ਸਵੇਰ ਵੇਲੇ ਕਿਹਾ ਕਿ ਅਸੀਂ ਸੱਸੀ (ਗਊ ਦਾ ਨਾਂ) ਦਾ ਵੱਛਾ ਲਿਆਣਾ ਚਾਹੁੰਦੇ ਹਾਂ, ਜਿਹੜਾ ਗਊ ਦੇ ਨਾਲ ਹੀ ਆਪਦੇ ਪਾਸੋਂ ਲੈ ਗਏ ਸਾਂ। ਸਤਿਗੁਰਾਂ ਕਿਹਾ ਸੀ ਕਿ ਦੋ ਸਾਲਾਂ ਇਸ ਵੱਛੇ ਦਾ ੫੦੦ ਰੁਪੈ ਦਿਆਂਗੇ। ਪਰ ਸਤਿਗੁਰਾਂ ਨੇ ਹੀ ਇਹਦੀ ਮਾਂ, ਸਣੇ ਇਸਦੇ ਮੁਫਤ ਦਿਤੀ ਸੀ ਤੇ ਹੁਣ ਉਹ ਚਰਾਈ ਲਈ ਵੀ ਦੋ ਮਹੀਨਿਆਂ ਦੀ ਏਥੇ ਆਈ ਹੋਈ ਹੈ।

**ਕਮਿਊਨਿਸਟ—**

ਲਉਢੇ ਵੇਲੇ ਪਸ਼ੂ ਆਹਤੇ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਕਿਸੇ ਬਾਹਰੋਂ ਆਏ ਵਿਅਕਤੀ ਨੂੰ ਆਪਣੀਆਂ ਗਊਆਂ ਦੇ ਬਾਰੇ ਜਾਣਕਾਰੀ ਦੇ ਰਹੇ ਸਨ, ਪੰਡਿਤ ਗੋਪਾਲ ਸਿੰਘ ਜੀ ਨੇ ਮੈਨੂੰ ਆਖਿਆ: ਲਗਦਾ ਏ ਤੁਸੀਂ ਸਾਨੂੰ ਵੀ ਕਮਿਊਨਿਸਟ ਬਣਾ ਦਿਓਗੇ: ਅੱਗੇ ਨਾਲੋਂ ਬੜਾ ਫਰਕ ਲਗ ਰਿਹਾ ਏ।

ਸ਼ਾਮ ਨੂੰ ਸ੍ਰੀ ਸ਼ੰਕਰ ਲਾਲ ਸੋਸ਼ਲਿਸਟ ਆਇਆ। ਉਸਦੀ ਇੱਛਾ ਹੈ ਕਿ ਉਹ ਸਤਿਗੁਰੂ ਜੀ ਦੀ ਸਹਾਇਤਾ ਨਾਲ ਸਰਸੇ ਵਿਚ ਸਰਕਾਰ ਵਲੋਂ ਵਧੀਕੀਆਂ ਦੇ ਖਿਲਾਫ਼ ਇਕ ਕਾਨਫ਼ਰੰਸ ਕਰਵਾਏ ਜਿਸ ਵਿਚ ਸਾਰੀਆਂ ਸਿਆਸੀ ਪਾਰਟੀਆਂ ਭਾਗ ਲੈਣ। ਸਤਿਗੁਰਾਂ ਉਸਦੇ ਵਿਚਾਰ ਸੁਣ ਕੇ ਪ੍ਰਵਾਨਗੀ ਦੇ ਦਿਤੀ ਕੁਝ ਆਪਣੇ ਸੁਝਾਵਾਂ ਨਾਲ।

**੩੧ ਅਕਤੂਬਰ ੧੯੫੮—**

ਰਾਤੀ ਭਾਵੇਂ ਮੈਨੂੰ ਬੁਖਾਰ ਸੀ ਪਰ ਤਬੀਅਤ ਪ੍ਰਸੰਨ ਤੇ ਹਲਕੀ ਫੁਲਕੀ ਹੈ। ਜੀਵਨ ਨਗਰ ਵਿਚ ਚਹਿਲ ਪਹਿਲ ਹੈ ਅੱਜ ਲੋਕ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਵਡੇਰੀ ਗਿਣਤੀ ਵਿਚ ਆ ਜਾ ਰਹੇ ਹਨ। ਸਰਸੇ ਤੋਂ ਆਏ ਨਾਮਧਾਰੀ ਕਾਰੀਗਰਾਂ ਨੂੰ ਕੋਠੀ ਅਤੇ ਦੂਜੇ ਮਕਾਨਾਂ ਨੂੰ ਕਲੀ ਕਰਨ ਲਾਇਆ।

**ਲੜਾਈ?**

ਮੈਂ ਨਿਤ ਵਾਂਗ ਖਬਰਾਂ ਸੁਣ ਰਿਹਾ ਸਾਂ (ਅਸਲ ਵਿਚ ਸਤਿਗੁਰੂ ਜੀ ਵਲੋਂ ਮੇਰੇ ਲਈ ਖੁਲ੍ਹੇ ਦਰਸ਼ਨਾਂ ਦਾ ਬਹਾਨਾ ਹੀ ਸੀ) ਕਿ ਪਤਾ ਲਗਾ ਖੂਨਣਾਂ ਵਾਲਿਆਂ ਤੇ ਦਮਦਮੀਆਂ ਵਿਚ ਕਿਸੇ ਗਲੋਂ ਲੜਾਈ ਹੋਣ ਦੀ ਸੰਭਾਵਨਾ ਹੈ, ਤਿਆਰ ਈ ਖਲੋਤੇ ਨੇ। ਸਤਿਗੁਰਾਂ ਤੁਰਤ ਬਾਬਾ ਜੀ ਵਡਿਆਂ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਕਿਹਾ ਕਿ ਉਹ ਜੀਪ ਦੀ ਅਣਹੋਂਦ ਵਿਚ ਆਪ ਦੀ (ਸਤਿਗੁਰੂ ਜੀ ਦੀ) ਕਾਰ ਲੈ ਜਾਣ ਤੇ ਮੌਕੇ ਤੇ ਜਾਕੇ ਲੜਾਈ ਰੋਕਣ। ਬਾਬਾ ਜੀ ਨਾਲ ਸ੍ਰ: ਕੇਹਰ ਸਿੰਘ ਮਾਨ ਨੂੰ ਜਾਣ ਦੀ ਆਗਿਆ ਕੀਤੀ।



Sri Satguru Jagjit Singh Ji Elibrary NamdhariElibrary@gmail.com

ਸ਼ਾਮ ਤਕ ਨੂੰ ਸਾਰੀਆਂ ਧਿਰਾਂ ਦਾ ਮੇਲ-ਜੋਲ ਹੋ ਗਿਆ। ਲੜਾਈ ਦੀ ਥਾਂ ਝਗੜਾ ਈ ਮੁਕ ਗਿਆ। ਸਤਿਗੁਰਾਂ ਖੁਸ਼ੀ ਦਾ ਇਜ਼ਹਾਰ ਕੀਤਾ।

**੧ ਨਵੰਬਰ ੧੯੫੮**
**ਪਸ਼ੂ ਮੇਲਾ—**

ਪਸ਼ੂ ਮੇਲੇ ਦਾ ਅਜ ਪਹਿਲਾ ਦਿਨ ਸੀ। ਲੋਕ ਆਪਣੇ ਵਧੀਆ ਪਸ਼ੂ ਜੀਵਨ ਨਗਰ ਨੂੰ ਲਈ ਆ ਰਹੇ ਸਨ। ਸਤਿਗੁਰੂ ਬਾਹਰ ਟਾਹਲੀਆਂ ਦੀ ਕਤਾਰ ਪਾਸ ਸਨ, ਜਦ ਮੈਂ ਪਹੁੰਚਾ। ਸਤਿਗੁਰੂ ਜੀ ਕਹਿਣ ਲਗੇ: ਜਿਸ ਕੁੜੀ ਦਾ ਵਿਆਹ, ਉਹ ਗੋਹੇ ਚੁਗਣ ਜਾਹ। ਮੈਂ ਦੱਸਿਆ ਕਿ ਨਹਾ-ਧੋ ਖਬਰਾਂ ਸੁਣ ਕੇ ਆਇਆ ਹਾਂ।

ਉਪਰੰਤ ਸਾਰਾ ਦਿਨ ਪਸ਼ੂਆਂ ਦੀ ਚੋਣ ਅਤੇ ਦਰਜੇ ਬੰਦੀ ਦਾ ਸਿਲਸਿਲਾ ਚਲਦਾ ਰਿਹਾ। ਕੋਈ ਸਵਾ ਕੁ ਸੌ ਪਸ਼ੂ ਆਏ।

ਚਲਦੀ ਨੁਮਾਇਸ਼ ਵਿਚ ਮੇਰਾ ਛੋਟਾ ਭਰਾ ਹਰਭਜਨ ਸਿੰਘ ਵੀ ਸਾਡੇ ਵਾਲਾ ਵੱਛਾ ਲੈ ਕੇ ਆ ਗਿਆ।

ਇਕ ਵਜੇ ਤਕ ਪਸ਼ੂਆਂ ਦੀ ਪੜਤਾਲ ਕਰਕੇ, ਮੈਂ ਜੇਤੂ ਪਸ਼ੂਆਂ ਦੀਆਂ ਫਹਿਰਿਸਤਾਂ ਤੇ ਸਨਦਾਂ ਤਿਆਰ ਕੀਤੀਆਂ। ਦਰਸ਼ਕ ਲੋਕੀਂ ਬਹੁਤ ਆਏ ਹੋਏ ਸਨ। ਗਹਿਮਾ ਗਹਿਮ ਦਿਲਚਸਪ ਸੀ।

**੨ ਨਵੰਬਰ ੧੯੫੮**
**ਪਸ਼ੂ ਮੇਲਾ—**

ਦਿਨ ਚੜ੍ਹਨ ਤੋਂ ਹੀ ਫਹਿਰਿਸਤਾ ਨਾਲ ਇਨਾਮੀ ਸਨਦਾਂ ਤੇ ਰੁਪਏ ਅਟੈਚ ਕਰਨ ਨੂੰ ਲਗਾ ਰਿਹਾ। ਸਤਿਗੁਰਾਂ ਪਹਿਲਾਂ ਹੋਰ ਤਰ੍ਹਾਂ ਲਿਸਟ ਤਿਆਰ ਕਰਨ ਲਈ ਕਿਹਾ ਸੀ, ਫਿਰ ਇਕਦਮ, ਐਨ ਵੇਲੇ ਸਿਰ, ਪਹਿਲੀ ਤਰਕੀਬ ਬਦਲ ਕੇ ਦੂਜੀ ਤਰ੍ਹਾਂ ਤਿਆਰ ਕਰਨ ਲਈ ਕਿਹਾ। ਤਿਆਰੀ ਕਰਦਿਆਂ ਦੋ ਵਜ ਗਏ। ਮੈਂ ਅੱਜ ਸਵੇਰ ਦਾ ਕੁਝ ਵੀ ਖਾਧਾ ਪੀਤਾ ਨਹੀਂ ਸੀ। ਭੁਖ ਨਾਲ ਜਾਨ ਨਿਕਲ ਰਹੀ ਸੀ। ਫੇਰ ਮੈਂ ਪ੍ਰਸ਼ਾਦ ਛਕਿਆ। ਸੁਆਦ ਆ ਗਿਆ। ਮੇਰੀ ਕਿਸਮਤ ਨੂੰ ਵਿਸ਼ੇਸ਼ ਪ੍ਰਾਹੁਣਿਆਂ ਦੀ ਰੋਟੀ ਆਤਮਾ ਸਿੰਘ ਜੱਟ ਨੇ ਮੈਨੂੰ ਵੀ ਪਰੋਸ ਦਿਤੀ: ਕੜਾਹ, ਫਿਰਨੀ, ਰੋਟੀ, ਸਬਜ਼ੀ, ਦਾਲ, ਮੱਖਣ।

ਅੱਜ ਸਵੇਰੇ ੯ ਵਜੇ ਦੇ ਕਰੀਬ ਹੀ ਚੋਧਰੀ ਰਾਮ ਨਾਰਾਇਣ ਸਕਤਰ ਸਰਬ ਹਿੰਦ ਭਾਰਤ ਸੇਵਕ ਸਮਾਜ, ਉਹਨਾਂ ਦਾ ਸਕਤਰ ਸ੍ਰੀ ਕੇ. ਐਨ. ਦੁਬੇ, ਲਾਲਾ ਹਰਿਦੇਵ ਸਹਾਇ ਆਦਿ ਪ੍ਰਤਿਸ਼ਤ ਸੱਜਣ ਆ ਚੁਕੇ ਸਨ।

ਕੱਲ, ਦੋ ਜ਼ਰੂਰੀ ਆਦਮੀਆਂ ਵਿਚੋਂ ਸ: ਹਰਬੰਸ ਸਿੰਘ ਸਕਤਰ ਸੈਂਟਰਲ ਕੌਂਸਲ ਆਫ ਗੋਸੰਵਰਧਨ, ਦੀਵਾਨ ਚਮਨ ਲਾਲ ਤੇ ਡਿਪਟੀ ਡਾਇਰੈਕਟਰ ਐਨੀ ਮਲ ਹੰਸਬੈਂਡਰੀ ਪੰਜਾਬ, ਅੰਬਾਲਾ ਡਵੀਜ਼ਨ ਆਏ ਹੋਏ ਸਨ।

ਢਾਈ ਵਜੇ ਇਨਾਮ ਵੰਡ ਦਾ ਅਜਲਾਸ ਸ਼ੁਰੂ ਹੋਇਆ। ਇਸ ਵਿਚ ਇਨਾਮ ਲੈਣ ਵਾਲੇ ਲੋਕਾਂ ਦੇ ਨਾਮ ਮੈਂ ਹੀ ਅਨਾਊਂਸ ਕੀਤੇ ਅਤੇ ਮਸਾਂ, ਅਨੇਰਾ ਹੋਣ ਤਕ, ਕੰਮ ਮੁਕਿਆ।

ਸ. ਕੇਹਰ ਸਿੰਘ ਮਾਨ ਨੇ ਜਦੋਂ ਮੈਂ ਰਾਤ ਉਹਨਾਂ ਦੇ ਕਮਰੇ ਵਿਚ ਹੀ ਸੁੱਤਾ, ਮੈਨੂੰ ਦੱਸਿਆ: ਬਾਬਾ ਜੀ ਵਡੇ ਬਹੁਤ ਹੀ ਬੀਬੇ ਸੁਭਾਅ ਦੇ ਹਨ ਤੇ ਉਹਨਾਂ ਵਿਚ ਅੱਸੀ ਫੀਸਦੀ ਇਸਤਰੀ ਦੀ ਕੋਮਲਤਾ ਤੇ ਤਰਸ ਹੈ।

**੩ ਨਵੰਬਰ ੧੯੫੮**
**ਜੀਵਨ ਨਗਰ —**

ਅੱਜ ਦੁਪਹਿਰੇ ਵੱਡੇ ਬਾਬਾ ਜੀ ਹਿਸਾਰ ਨੂੰ ਗਏ, ਏਥੋਂ ਇਹ ਭੈਣੀ ਸਾਹਿਬ ਨੂੰ ਜਾਣਗੇ। ਇਹਨਾਂ ਦੀ ਸੁਪਤਨੀ ਵੀ ਨਾਲ ਹੈ। ਹਿਸਾਰ ਸੰਤ ਚਕਰਵਰਤੀ ਜੀ ਨੂੰ ਮਿਲਣਾ ਹੈ।

ਲਉਢੇ ਵੇਲੇ ਛੋਟੇ ਬਾਬਿਆਂ ਦੀ ਸੁਪਤਨੀ ਪੇਕੇ ਪ੍ਰਵਾਰ ਨਾਲ ਆਪਣੇ ਪੇਕੀਂ ਗਈ।

ਹਰਭਜਨ ਸਿੰਘ (ਮੇਰਾ ਛੋਟਾ ਭਾਈ) ਅਜੇ ਏਥੇ ਹੀ ਹੈ। ਦੁਪਹਿਰ ਵੇਲੇ, ਪਹਿਲੀ ਵਾਰ ਸਤਿਗੁਰੂ ਜੀ ਨੂੰ ਮਿਲਿਆ ਜਦੋਂ ਤੋਂ ਉਹ ਨਿਕੇ ਹੁੰਦਿਆ ਤੋਂ ਘਰ ਗਿਆ ਹੈ। ਸਤਿਗੁਰਾਂ ਸਾਡੇ ਲਈ ਜ਼ਮੀਨ ਬਾਬਤ ਦੱਸਿਆ। ਹਰਭਜਨ ਸਿੰਘ ਨੂੰ ਆਖਿਆ: ਜ਼ਮੀਨ ਵੇਚਣ ਦੀ ਕਾਹਲ ਨ ਕਰਨੀ ਸਾਨੂੰ ਪੁੱਛ ਲੈਣਾ। ਏਥੇ ਆਕੇ ਜ਼ਮੀਨ ਵਾਹਣੀ ਸ਼ੁਰੂ ਕਰ ਦਿਓ ਤੇ ਪੰਜਾਵੇ ਦੀ ਫਿਲਹਾਲ ਠੇਕੇ ਤੇ ਦੇ ਦਿਓ। ਸਾਡੇ ਲਈ ਹਾੜੀ ਬਿਜਾਣ ਲਈ ਇਸ ਸਮੇਂ ਚਾਰ ਘੁਮਾਂ ਦੀ ਗੱਲ ਕੀਤੀ ਜਿਵੇਂ ਉਸ ਚੋਂ ਅੱਧ ਜਾਂ ਤੀਜਾ ਹਿੱਸਾ ਉਪਜ ਦਾ ਨਾ ਲੈਣਾ ਹੋਵੇ।

ਦੁਪਹਿਰੇ ਸੂਬਾ ਵਰਿਆਮ ਸਿੰਘ (ਜਮਸ਼ੇਰ, ਡੇਰੇ ਦੇ ਪਸ਼ੂਆਂ ਦਾ ਪ੍ਰਬੰਧਕ) ਮੈਨੂੰ ਪੁੱਛਣ ਆਇਆ: ਸਤਿਗੁਰੂ ਜੀ ਇਹ ਪੁਛਦੇ ਹਨ ਕਿ ਤੁਸਾਂ ਗਾਂ ਬਾਬਤ ਕੀ ਕਰਨਾ ਹੈ। ਮੈਂ ਕਹਿ ਦਿਤਾ ਕਿ ਉਹ ਜੋ ਮਰਜ਼ੀ ਹੈ ਕਰਨ। ਉਹਨਾਂ ਦੀ ਗਾਂ ਉਹਨਾਂ ਦੇ ਹਵਾਲੇ ਕਰ ਦਿਤੀ ਹੈ।



Sri Satguru Jagjit Singh Ji Elibrary NamdhariElibrary@gmail.com

**੪ ਨਵੰਬਰ ੧੯੫੯**

**ਕੌਣ ਵੱਖ ਹੈ—**

ਮੈਨੂੰ ਕਿਸੇ ਜ਼ਰੂਰੀ ਕੰਮ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲਣ ਦੀ ਲੋੜ ਸੀ। ਸਤਿਗੁਰੂ ਜੀ ਨੇ ਮੇਰੀ ਗੱਲ ਬਾਤ ਸੁਣ ਕੇ ਮੈਨੂੰ ਸਮਝਾਇਆ : ਲੋਕ ਮੈਨੂੰ ਤੇ ਕਾਕੇ (ਵਡੇ ਬਾਬਾ ਜੀ ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਵੀ ਵੱਖ ਵੱਖ ਸਮਝਦੇ ਹਨ। ਉਹਨਾਂ ਕੋਲ ਕੁਝ ਤੇ ਮੈਨੂੰ ਦਸਦੇ ਹਨ ਤੇ ਸਤਿਗੁਰਾਂ ਦੱਸਿਆ ਕਿ ਪੰਡੋਰੀ ਵਾਲੇ ਕੋਈ ਰਾਜ਼ੀਨਾਵੇਂ ਦੀ ਗੱਲ ਕਰਨੀ ਚਾਹੁੰਦੇ ਹਨ, ਪਰ ਉਹਨਾਂ ਸ਼ਰਤਾਂ ਪਹਿਲਾਂ ਹੀ ਲਾ ਭੇਜੀਆਂ ਹਨ।

ਸਤਿਗੁਰਾਂ ਕੁਝ ਬੰਦੇ ਪੰਡੋਰੀ ਵਾਲਿਆਂ ਦੇ ਹਿਤੂ ਤੇ ਆਪਣੇ ਵਿਸ਼ਵਾਸੀ ਸੱਦ ਕੇ ਗੱਲ ਕਰਨ ਦਾ ਮਨ ਦਸਿਆ। ਸਿੰਘਾਂ ਨੇ ਦੀਵਾਲੀ ਤਕ ਉਡੀਕ ਕਰਨ ਲਈ ਵਕਤ ਮੰਗਿਆ।

ਸਤਿਗੁਰਾਂ ਅੱਜ ਵਛੇਰਿਆਂ ਨੂੰ ਆਪ ਨੰਬਰ ਲਾਏ ਜਿਹੜੇ ਕਲ ਗਲਤੀ ਨਾਲ ਠੀਕ ਤਰ੍ਹਾਂ ਨਹੀਂ ਸਨ ਲਗੇ।

**ਵਿਰੋਧੀ ਪ੍ਰਭਾਵ—**

ਸਵੇਰੇ ੧੦ ਕੁ ਵਜੇ ਸਤਿਗੁਰੂ ਜੀ ਨੇ ਮੈਨੂੰ ਕਿਹਾ : ਤੇਰੇ ਨਾਲ ਸਾਰੀਆਂ ਗੱਲਾਂ ਕਰ ਲਈ ਦੀਆਂ ਹਨ ਕਿ ਤੂੰ ਯਾਦ ਕਰ ਲਏਂਗਾ ਜਾਂ ਲਿਖ ਲਏਗਾ। ਕਦੇ ਕੰਮ ਆਉਣ ਗੀਆਂ ਜਾਂ ਹਕੀਕਤ ਜਾਣਨ ਲਈ ਮਦਦ ਦੇਣਗੀਆਂ। ਸਤਿਗੁਰੂ ਜੀ ਨੇ ਗੰਭੀਰਤਾ ਪੂਰਵਕ ਦੱਸਿਆ : ਚਕਰਵਰਤੀ ਜੀ ਤੇ ਵਡਾ ਕਾਕਾ ਰਾਤੀਂ ਡੀ. ਸੀ. ਹਿਸਾਰ ਸ੍ਰੀ ਪਰੇਮ ਕੁਮਾਰ ਗੋਇਲ ਨੂੰ ਮਿਲ ਕੇ ਆਏ ਸਨ। ਉਹ ਕਹਿੰਦਾ ਸੀ ਮੈਨੂੰ ਪਹਿਲਾਂ ਤੇ ਸਤਿਗੁਰਾਂ ਤੇ ਬੜੀ ਸ਼ਰਧਾ ਸੀ ਪਰ ਏਥੇ ਵਿਰੋਧੀ ਧੜੇ ਦੀਆਂ ਰਿਪੋਰਟਾਂ ਸੁਣ ਪੜ੍ਹ ਕੇ ਮੈਂ ਉਹਨਾਂ ਦੇ ਪ੍ਰਭਾਵ ਥੱਲੇ ਆ ਗਿਆ। ਹੁਣ ਚਾਰ ਮਹੀਨਿਆਂ ਦੀਆਂ ਨਾਮਧਾਰੀਆਂ ਨਾਲ ਜ਼ਿਆਦਤੀਆਂ ਹੁੰਦੀਆਂ ਵੇਖ ਕੇ ਅਤੇ ਸਤਿਗੁਰਾਂ ਵੱਲੋਂ ਅਸਲੋਂ ਚੁਪ ਕਰ ਜਰਦਿਆਂ ਤਕ ਮੈਨੂੰ ਸਤਿਗੁਰਾਂ ਤੇ ਫਿਰ ਯਕੀਨ ਹੁੰਦਾ ਜਾ ਰਿਹਾ ਹੈ। ਪਰ ਨੌਕਰ ਹੋਣ ਕਰਕੇ ਮੈਨੂੰ ਉਤਲਿਆਂ ਦੇ ਇਸ਼ਾਰੇ ਤੇ ਚਲਣਾ ਪੈਂਦਾ ਹੈ।

**ਇਕ ਵਿਚੋਲਾ ?—**

ਸਤਿਗੁਰੂ ਜੀ ਨੇ ਮੈਨੂੰ ਇਕ ਆਦਮੀ ਬਾਬਤ ਦੱਸਿਆ ਉਹ ਕਹਿੰਦਾ ਹੈ ਸ. ਪ੍ਰਤਾਪ ਸਿੰਘ (ਕੈਰੋਂ, ਮੁਖ ਮੰਤਰੀ ਪੰਜਾਬ) ਨਾਲ ਸੁਲਹ ਕਰ ਲਓ। ਉਹ ਸੁਲਹ ਲਈ ਤਿਆਰ ਹੈ। ਹੋਰ ਤਿਆਰ ਕੀਤਾ ਜਾ ਸਕਦਾ ਹੈ, ਤਾਂ ਹੀ ਗੱਲ ਰਾਸ ਆ ਸਕਦੀ ਹੈ। ਸਤਿਗੁਰੂ ਜੀ ਨੇ ਮੈਨੂੰ ਸਪਸ਼ਟ ਕੀਤਾ : ਅਜਿਹੇ ਹਾਲਾਤ ਵਿਚ ਮਿਲਣੀ ਦੀ ਤਿਆਰੀ ਪੈਦਾ ਕਰਕੇ ਕੈਰੋਂ ਨੂੰ ਦੱਸੇਗਾ ਤੇ ਉਹਦੀਆਂ ਨਜ਼ਰਾਂ ਵਿਚ ਆਪਣੇ ਆਪ ਨੂੰ ਵਡਾ ਕਰ ਲਏ ਗਾ ਤੇ ਕੁਝ ਪੈਸੇ ਪ੍ਰਾਪਤ ਕਰਕੇ ਆਪਣੀ ਲਿਆਕਤ ਦਾ ਡੰਕਾ ਵਜਾਵੇਗਾ, ਸਾਡੇ ਲਈ ਵੀ ਹਸਾਨ ਦਾ ਡੰਡਾ ਉੱਪਰ ਰਖੇਗਾ। ਸਤਿਗੁਰਾਂ ਮੈਨੂੰ ਪੱਕੀ ਕੀਤੀ : ਏਸ ਤੇ ਵਿਸ਼ਵਾਸ ਨਹੀਂ ਕਰਨਾ। ਦਿਲ ਦੀ ਗੱਲ ਨਹੀਂ ਦੱਸਣੀ। ਇਸ ਤੋਂ ਭਲੇ ਦੀ ਆਸ ਨਹੀਂ।

ਉਸ ਵਕਤ ਸੰਤ ਰਤਨ ਸਿੰਘ ਵੀ ਜਲ ਲੈ ਕੇ ਪਾਸ ਆ ਗਿਆ। ਜਦੋਂ ਸਤਿਗੁਰਾਂ ਕਿਹਾ : ਵੱਡਾ ਕਾਕਾ ਅਜੇ ਕੁਝ ਗੱਲਾਂ ਵਿਚ ਨਾਦਾਨ ਹੈ। ਉਹ ਤਰਸਖੋਰਾ ਹੈ। ਉਹਨੂੰ ਆਖੋਂ, ਆਪਣੇ ਆਪ ਨੂੰ ਨੱਪ ਘੁੱਟਕੇ ਰਖੇ।

**ਇਕ ਜ਼ਰੂਰੀ ਨੋਟ—**

ਮੈਨੂੰ ਸਤਿਗੁਰਾਂ ਇਕ ਨੋਟ 'ਸਤਿਜੁਗ' ਦੇ ਪਹਿਲੇ ਸਫੇ ਤੇ ਦੇਣ ਲਈ ਕਿਹਾ। ਜਿਸ ਦਾ ਭਾਵ ਇਹ ਹੋਵੇ ਕਿ ਮੁਅਤਬਰ ਜ਼ਰੀਆਂ ਤੋਂ ਪਤਾ ਲਗਾ ਹੈ ਕਿ ਸਰਕਾਰੀ ਅਧਿਕਾਰੀਆਂ ਵਲੋਂ ਨਾਮਧਾਰੀਆਂ ਤੇ ਹੋਰ ਸਖਤੀ ਦਾ ਵਾਰ ਜਾਰੀ ਕੀਤਾ ਜਾਵੇ ਨਾਮਧਾਰੀ ਇਸ ਤੋਂ ਸੁਚੇਤ ਰਹਿਕੇ ਅਡੋਲ ਤੇ ਸ਼ਾਂਤ ਰਹਿਣ।

ਸਤਿਗੁਰੂ ਜੀ ਪੌਣੇ ਕੁ ਚਾਰ ਵਜੇ ਦਿੱਲੀ ਨੂੰ ਰਵਾਨਾ ਹੋ ਗਏ।

**੯ ਨਵੰਬਰ ੧੯੫੯ ਅੰਮ੍ਰਿਤਸਰ—**

ਮੈਂ ਅੱਜ ਆਪਣੇ ਪਿੰਡ ਪੰਜਾਵਿਓਂ (ਜ਼ਿਲਾ ਫੀਰੋਜ਼ਪੁਰ ਅਜ ਕਲ ਫਰੀਦਕੋਟ) ਤੁਰ, ਲੰਮੀ ਆ ਕੇ ਸਮੁੰਦਰੀ (ਬਸ) ਫੜੀ ਤੇ ਸਵਾ ਦੋ ਵਜੇ ਅੰਮ੍ਰਿਤਸਰ ਪਹੁੰਚ ਗਿਆ।

ਏਥੇ ਅਜੇ ਸਤਿਗੁਰੂ ਜੀ ਨਹੀਂ ਆਏ। ਚਿਤ ਉਪਰਾਮ ਹੋ ਗਿਆ। ਸੰਤ ਫਤਹ ਸਿੰਘ ਮਾਂਗਾ (ਨਾਮਧਾਰੀ ਪਰਚਾਰਕ) ਗਲ ਲਗ ਕੇ ਮਿਲੇ : ਆ ਮੇਰੇ ਮਿੱਤਰ ਦੀ ਨਿਸ਼ਾਨੀਏ ! (ਉਹ ਮੇਰੇ ਪਿਤਾ ਸੰਤ ਫੁਲਾ ਸਿੰਘ ਸੂਬਾ ਜ਼ਿਲਾ ਲਾਹੌਰ ਦੇ ਨਾਲ ਰਲ ਕੇ ਹੱਲੇ ਦੇ ਦੀਵਾਨ ਲਗਾਂਦੇ ਰਹੇ ਹਨ) ਮੈਨੂੰ ਵੀ ਪਿਤਾ ਮਿੱਤਰ ਦੇ ਗੱਲ ਲਗ ਕੇ ਸੁਖ ਅਨੁਭਵ ਹੋਇਆ।

ਫੇਰ ਹਰੀ ਸਿੰਘ ਵਡਾਣੀਏ ਮਿਲ ਪਏ, ਮੈਨੂੰ ਸਾਥ ਦਾ ਸੁਖ ਅਨੁਭਵ ਹੋਣ ਲਗਾ। ਰਾਤ ਨੂੰ ਸੌਣ ਦੀ ਚਿੰਤਾ ਸੀ, ਸ: ਹਰਨਾਮ ਸਿੰਘ ਪੱਧਰੀ ਵਾਲਿਆਂ ਅੰਤ ਮਹੰਤ ਅਤਰ ਸਿੰਘ ਜੀ ਘਰ ਡੇਰਾ ਲੁਆਕੇ ਨਿਸ਼ਚਿੰਤ ਕਰ ਦਿਤਾ।



Sri Satguru Jagjit Singh Ji Elibrary NamdhariElibrary@gmail.com

**੧੦ ਨਵੰਬਰ ੧੯੫੯**
**ਦੀਵਾਲੀ—**

ਦੀਵਾਲੀ ਦਾ ਦਿਹਾੜਾ ਹੈ। ਇਸ਼ਨਾਨ ਪਾਣੀ ਕਰਕੇ ਸੂ: ਹਰੀ ਸਿੰਘ ਵਡਾਣੀਆਂ ਸੂ: ਹਰਨਾਮੀ ਸਿੰਘ ਪੱਧਰੀ, ਇਹਨਾਂ ਦਾ ਪੋਤਰਾ ਕੁਲਦੀਪ ਸਿੰਘ, ਸੰਤ ਤਰਨ ਸਿੰਘ ਵਹਿਮੀ ਅਤੇ ਮੈਂ ਬਾਜ਼ਾਰ ਘੁੰਮਣ ਗਏ। ਦਿਨ ਚੜ੍ਹੇ ਤੋਂ ਹੀ ਦੁਨੀਆਂ ਬੇਓੜਕੀ ਅੰਮ੍ਰਿਤਸਰ ਆਉਣ ਲਗ ਪਈ।

ਸਤਿਗੁਰੂ ਜੀ ਗਿਆਰਾਂ ਕੁ ਵਜੇ ਆ ਪਹੁੰਚੇ। ਮੈਂ ਦਰਸ਼ਨ ਕਰਨ ਗਿਆ ਤਾਂ ਦੱਸਿਓ ਨੇ : ਕੱਲ ਗਿਆਨ ਸਿੰਘ ਰਾੜੇ ਵਾਲਾ ਭੈਣੀ ਸਾਹਿਬ ਗਿਆ ਸੀ, ਬਿਜਲੀ ਦਾ ਉਦਘਾਟਨ ਕਰਨ। ਦਿੱਲੀ ਵੀ ਗਏ ਸਾਂ, ਉਥੇ ਚੌਧਰੀ ਰਾਮ ਨਰਾਇਣ ਨੂੰ ਮਿਲੇ ਸਾਂ।

ਸਤਿਗੁਰੂ ਜੀ ਤੇ ਰਾਮ ਨਰਾਇਣ ਚੌਧਰੀ ਦੀ ਸ਼ਖਸੀਅਤ ਅਤੇ ਮਿਲਣੀ ਦਾ ਪ੍ਰਭਾਵ ਸੀ। ਉਸਨੇ ਬਾਬਾ ਬੀਰ ਸਿੰਘ ਜੀ ਦੇ ਕੇਸ ਬਾਰੇ ਲਿਖਕੇ ਦੇਣ ਲਈ ਕਿਹਾ ਸੀ। ਪਰ ਸਤਿਗੁਰਾਂ ਨੈਤਕ ਪੱਖਾਂ ਨੂੰ ਮੁਖ ਰਖ, 'ਮੁੜ ਸੋਚ ਕੇ ਦਸਾਂਗੇ' ਕਹਿਕੇ ਟਾਲਾ ਕਰ ਲਿਆ।

ਮੈਨੂੰ ਸਤਿਗੁਰੂ ਜੀ ਕਿਹਾ ਕਿ ਮੈਂ ਕਾਮਰੇਡ ਸੁਰਜੀਤ (ਹਰਕਿਸ਼ਨ ਸਿੰਘ) ਦਾ ਪਤਾ ਕਰਾਂ ਕਿ ਉਸਦਾ ਕੀ ਪ੍ਰੋਗਰਾਮ ਹੈ ਤੇ ਦੱਸਿਓ ਨੇ ਕਿ ਸੋਸ਼ਲਿਸਟ ਸੰਕਰ ਲਾਲ (ਸਰਸਾ) ਹੁਰੀਂ ੧੭ ਨਵੰਬਰ ਨੂੰ ਸਰਸੇ ਵਿਚ ਇਕ ਜ਼ੁਲਮ-ਵਿਰੋਧੀ ਸਾਂਝੀ ਕਾਨਫਰੰਸ ਕਰਨਾ ਚਾਹੁੰਦੇ ਹਨ, ਪਰ ਅਸੀਂ ਪਹਿਲਾਂ ਏਸ ਮਸਲੇ ਤੇ ਸਾਂਝੀ ਸਲਾਹ ਕਰਨੀ ਲੋੜਦੇ ਹਾਂ। ਮੈਨੂੰ ਪਕੀ ਕੀਤੀ ਕਿ ਮੈਂ ਜਲੰਧਰ ਜਾ ਕੇ ਸੁਰਜੀਤ ਹੁਰਾਂ ਨੂੰ ਮਿਲ ਕੇ ਗੱਲ ਬਾਤ ਕਰ ਲਵਾਂ।

ਮੈਂ ,ਅੱਜ ਜ਼ਿਲਾ (ਕਮਿਉਨਿਸਟ) ਪਾਰਟੀ ਦਫਤਰ ਗਿਆ। ਬਲੇ ਹੀ ਮੈਨੂੰ ਕਾਮਰੇਡ ਫੌਜਾ ਸਿੰਘ ਭੁਲਰ ਤੇ ਕਾਮਰੇਡ ਮੋਤਾ ਸਿੰਘ ਝਬਾਲ ਮਿਲ ਪਏ। ਕਾ: ਭੁਲਰ ਨੇ ਗਲੀ ਗਲੀ ਆਖਿਆ : ਤੂੰ ਵਿਚੋਲਾ ਹੈਂ, ਜਤਨ ਕਰ ਜੇ ਕਿਤੇ ਇਕ ਦੋ-ਹ ਸੀਟਾਂ ਤੇ ਸਤਿਗੁਰ ਆਪਣੇ ਬੰਦੇ ਖਲਾਰਣਾ ਚਾਹੁੰਣ ਤਾਂ ਖਲਾਰ ਲੈਣ ਪਰ ਦੂਜੀਆਂ ਕੁਝ ਵਜ਼ਨੀ ਸੀਟਾਂ ਤੇ ਰਲ ਕੇ ਲੜਿਆ ਜਾਵੇ ਕਿਉਂਕਿ ਸਤਿਗੁਰੂ ਤੇ ਨਾਮਧਾਰੀ ਸਾਰੇ ਹੀ ਦੇਸ਼ ਭਗਤ ਹਨ। ਅੱਜ ਦੇਸ਼ ਭਗਤੀ ਦੀ ਮੰਗ ਹੈ ਕਿ ਮੌਜੂਦਾ ਨਿਕੰਮੀਆਂ ਸਰਕਾਰਾਂ ਨੂੰ ਬਦਲ ਦਿਤਾ ਜਾਵੇ।

**ਆਤਸ਼ਬਾਜ਼ੀ—**

ਸ਼ਾਮ ਦੇ ਦੀਵਾਨ ਪਿਛੋਂ ਸੂ: ਹਰੀ ਸਿੰਘ, ਗੁਰਮੁਖ ਸਿੰਘ ਦਰਗਾਪੁਰ ਅਤੇ ਮੈਂ ਹਰਿਮੰਦਰ ਸਾਹਿਬ ਦੀ ਸ਼ੋਭਾ ਤੇ ਦੀਵਾਲੀ ਦੀ ਅਸਤਬਾਜ਼ੀ ਵੇਖਣ ਗਏ। ਸੂ: ਗੁਰਮੁਖ ਸਿੰਘ ਦੇ ਪ੍ਰਭਾਵ ਕਰਕੇ ਬ੍ਰਹਮ ਬੂਟਾ ਅਖਾੜਾ ਦੇ ਨਾਲ ਲਗਵੀਂ, ਇਕ ਸਾਬਕਾ ਜੱਜ ਦੇ ਘਰ ਦੀ ਛੱਤ ਤੇ ਚੜ੍ਹ ਕੇ ਕੁਝ ਜਾਇਜ਼ਾ ਲਿਆ 'ਤਿਲਧਰਨ ਨੂੰ ਥਾਂ ਨਹੀਂ', ਜਿਸ ਨੂੰ ਕਹਿੰਦੇ ਸਨ ਓਨੀਂ ਪਬਲਿਕ ਸੀ ਅੰਦਰ, ਪ੍ਰਕਰਮਾ ਆਲੇ ਦੁਆਲੇ ਦੀਆਂ ਬਿਲਡਿੰਗਾਂ ਦੀਆਂ ਛੱਤਾਂ ਉਤੇ। ਬਿਜਲੀ ਦੇ ਲਾਟੂਆਂ ਨਾਲ ਸ਼ਿੰਗਾਰਿਆ ਸਵਰਨ ਮੰਦਰ ਰਾਤ ਨੂੰ ਜਲ ਵਿਚ ਸੁਨਹਿਰੀ ਕੰਵਲ ਵਾਂਗ ਸ਼ੋਭਾ ਦੇ ਰਿਹਾ ਸੀ। ਆਤਸ਼ਬਾਜ਼ੀ ਵੀ ਚਲਦੀ ਵੇਖੀ। ਪਰ ਮੈਨੂੰ ਇਹ ਸਭ ਕੁਝ ਮੋਹ ਨਹੀਂ ਸਕਿਆ ਅਤੇ ਨਾ ਹੀ ਬਹੁਤਾ ਦਿਲਚਸਪ ਲਗਿਆ।

**੧੧ ਨਵੰਬਰ ੧੯੫੯ ਅੰਮ੍ਰਿਤਸਰ—**

ਸਵੇਰੇ ਹੀ ਤਿਆਰ ਹੋਣ ਦੀ ਕੋਸ਼ਸ਼ ਕੀਤੀ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਨਾਮਧਾਰੀ ਧਰਮਸਾਲਾ ਵਿਚ, ਸ੍ਰੀ ਸਤਿਗੁਰੂ ਜੀ ਦੇ ਸੌਂਹੇ ਅਨੰਦ ਕਾਰਜ ਹੋਏ ਅਤੇ ਗ੍ਰੰਥ ਸਾਹਿਬ ਦਾ ਭੋਗ ਪਿਆ। ਸਤਿਗੁਰੂ ਜੀ ਵਿਚੋਂ ਵਾਰਿਓਂ ਜ਼ਰੂਰੀ ਗੱਲਾਂ ਮੇਰੇ ਨਾਲ ਵੀ ਕਰ ਲੈਂਦੇ। ਏਥੇ ਹੀ ਆਪ ਨੇ ਹੁਕਮ ਕੀਤਾ ਕਿ ਅਸੀਂ (ਮੈਂ ਅਤੇ ਸੰਤ ਤਰਨ ਸਿੰਘ ਵਹਿਮੀ) ਸ੍ਰੀ ਗੁਰਾਂ ਦਿਤਾ ਖੰਨਾ ਨੂੰ ਮਿਲਕੇ ਉਸਦੀ ਪੁਸਤਕ, "ਆਜ਼ਾਦੀ ਦੀ ਦੂਜੀ ਜੰਗ" ਦੀਆਂ ਤਰੁਟੀਆਂ ਸਮਝਾਈਏ।

ਖੰਨਾ ਜੀ ਆਏ ਤਾਂ ਅਸਾਂ ਉਹਨਾਂ ਨਾਲ ਵਿਚਾਰ ਵਟਾਂਦਰਾ ਕੀਤਾ। ਉਹ ਆਪਣੀ ਉਪ੍ਰੋਕਤ ਅਣਛਪੀ ਪੁਸਤਕ ਨੂੰ ਸੁਧਾਰਨਾ ਮੰਨ ਗਏ।

ਅਜ ਸ਼ਾਮੀ ਮੈਨੂੰ ਪਤਾ ਲਗਾ ਕਿ ਸਤਿਗੁਰੂ ਜੀ ਤੇ ਬਾਬਾ ਜੀ ਵਡੇ ਕਦੇ ਕਦੇ ਬਾਬਾ ਬੀਰ ਸਿੰਘ ਜੀ ਨੂੰ ਜੇਲ਼ ਵਿਚ ਮਿਲ ਆਉਂਦੇ ਹਨ।

ਮੈਨੂੰ ਜੀਵਨ ਨਗਰ ਨੂੰ ਤੋਰਨ ਲਗਿਆਂ ਸਤਿਗੁਰਾਂ ਕਿਹਾ ਕਿ ਮੈਂ ਕਾਮਰੇਡ ਸੁਰਜੀਤ ਨੂੰ ਮਿਲੀ ਜਾਵਾਂ (ਜਲੰਧਰ) ਤੇ ਪਤਾ ਕਰਾਂ ਕਿ ਉਹਨਾਂ ਚੋਂ ੧੭ ਨਵੰਬਰ ਨੂੰ ਸਰਸੇ ਵਿਚ ਸੋਸ਼ਲਿਸਟਾਂ ਵਲੋਂ ਹੋ ਰਹੀ ਅਨਿਆਇ ਵਿਰੋਧੀ ਕਾਨਫਰੰਸ ਵਿਚ ਕੋਈ ਸ਼ਾਮਲ ਹੋਵੇਗਾ ਜਾਂ ਨਹੀਂ। ਜੇ ਸਾਰੀਆਂ ਪਾਰਟੀਆਂ ਦੇ ਬੰਦੇ ਉਸ ਵਿਚ ਸ਼ਾਮਲ ਹੋਏ ਤਾਂ ਹੀ ਮੈਂ ਕਾਨਫਰੰਸ ਵਿਚ ਸ਼ਾਮਲ ਹੋਵਾਂਗਾ। ਅਤੇ ਸਰਸਿਓਂ ਵੀ ਇਸ ਬਾਰੇ ਪਤਾ ਕਰਨ ਲਈ ਪੱਕੀ ਕੀਤੀ।


Sri Satguru Jagjit Singh Ji Elibrary NamdhariElibrary@gmail.com

**ਕਾ: ਸੁਰਜੀਤ—**

ਦਿਨ ਡੁਬਣ ਵੇਲੇ ਮੈਂ ਜਲੰਧਰ ਪਹੁੰਚ ਗਿਆ। ਕਾਮ-ਰੇਡ ਸੁਰਜੀਤ ਮਿਲੇ। ਉਹਨਾਂ ਇਸ ਗੱਲ ਤੇ ਦੁੱਖ ਪਰਗਟ ਕੀਤਾ ਕਿ ਬਾਬਾ ਬੀਰ ਸਿੰਘ ਅਜੇ ਵੀ ਜੇਲ ਵਿਚ ਹਨ। ਉਹਨਾਂ ਕਿਹਾ : ਸਾਨੂੰ ਪਤਾ ਹੈ ਕਿ ਸਤਿਗੁਰਾਂ ਨਾਲ ਅਨਿ-ਆਇ ਹੋ ਰਿਹਾ ਹੈ, ਪਰ ਤੁਸੀਂ ਐਜੀਟੇਸ਼ਨ ਨੂੰ ਨਾ ਛਡੋ। ਕਾਨੂੰਨੀ ਲੜਾਈ ਵੀ ਇਹ ਜ਼ੋਰ ਨਾਲ ਲੜ ਨਹੀਂ ਸਕੇ। ਕਾਮਰੇਡ ਸੁਰਜੀਤ ਕਿਹਾ : ਅਸੀਂ ਚਾਹੁੰਦੇ ਹਾਂ ਕਿ ਜੇ ਤੁਸੀਂ ਆਪਣੀਆਂ ਫਾਈਲਾਂ ਸਾਨੂੰ ਦਿਓ ਤਾਂ ਉਸ ਬਾਰੇ ਵਿਚ ਸਾਡੇ ਕਾਮਰੇਡਾਂ ਵਿਚੋਂ ਵਧੀਆਂ ਵਕੀਲਾਂ ਤੋਂ ਮਦਦ ਲੈ ਲਈਏ। ਕਾਮਰੇਡ ਨੇ ਘੰਟਾ ਭਰ ਬੜੀ ਹਿਤ ਭਰੀ ਮੇਰੇ ਨਾਲ ਗਲ ਬਾਤ ਕੀਤੀ। ਅੰਤ ਉਤੇ ਕਾਮਰੇਡ ਨੇ ਕਿਹਾ : ਤੁਸੀਂ ਬੇਸ਼ਕ ਜ਼ਿਮੇਂਵਾਰੀ ਤੇ ਮਹਾਰਾਜ ਜੀ ਤੋਂ ਫਾਈਲਾਂ ਲੈ ਕੇ ਸਾਨੂੰ ਵਿਖਾਓ।

ਰਾਤ ਮੈਂ 'ਦੇਸ਼ ਭਗਤ ਯਾਦਗਾਰ' ਦੀ ਸ਼ਰਨ ਵਿਚ ਕਟੀ।

**੧੨ ਨਵੰਬਰ ੧੯੫੯—**

ਅੱਜ ਝੁੱਖੜ ਝਾਂਜੇ ਦਾ ਦਿਨ ਸੀ। ਪੱਛੋਂ ਬੜੇ ਜ਼ੋਰ ਨਾਲ ਚਲ ਰਹੀ ਸੀ।

**੧੩ ਨਵੰਬਰ—**

ਰਾਤ ਭਰ ਦਾ ਸਫਰ ਕਰਕੇ ਸਰਸਾ ਪਹੁੰਚ ਕੇ ਸ: ਤੇਜਾ ਸਿੰਘ ਐਮ. ਐਲ. ਸੀ. ਦੇ ਘਰ ਪਨਾਹ ਲਈ। ਏਥੇ ਹੀ ਸ: ਅਵਤਾਰ ਸਿੰਘ ਝਬਰ, ਸਤਿਗੁਰੂ ਜੀ ਦੇ ਮੁਖਤਾਰ ਮਿਲੇ। ਕੁਝ ਕਰਨ ਵਾਲੀਆਂ ਗਲਾਂ ਇਹਨਾਂ ਨਾਲ ਕੀਤੀਆਂ।

**੧੪ ਨਵੰਬਰ ੧੯੫੯**

**ਜੀਵਨ ਨਗਰ—**

ਸ੍ਰੀ ਸਤਿਗੁਰੂ ਪੌਣੇ ਬਾਰਾਂ ਵਜੇ ਆ ਪਹੁੰਚੇ। ਪਲਾਂ ਵਿਚ ਰੌਣਕ ਹੋ ਗਈ। ਮੈਂ ਸਤਿਗੁਰੂ ਜੀ ਨੂੰ ਜ਼ਿੰਮੇ ਲਗੇ ਕੰਮਾਂ ਦੀ ਰਿਪੋਰਟ ਸੁਣਾਈ ਕਾਮਰੇਡ ਸੁਰਜੀਤ ਹੁਰਾਂ ਕੀ ਕੁਝ ਕਿਹਾ ਉਹ ਵੀ ਵਿਸਥਾਰ ਸਹਿਤ ਦਸਿਆ।

ਮੇਰੇ ਭਰਾਵਾਂ ਖਜ਼ਾਨ ਸਿੰਘ ਜਾਂ ਹਰਭਜਨ ਸਿੰਘ ਹੁਰਾਂ ਚੋਂ ਕੋਈ ਆਉਣਾ ਚਾਹੀਦਾ ਸੀ ਜ਼ਮੀਨ ਬੀਜਣ ਲਈ ਪਰ ਕੋਈ ਨਹੀਂ ਆਇਆ। ਜਦ ਮੈਂ ਸਤਿਗੁਰਾਂ ਨੂੰ ਦਸਿਆ ਤਾਂ ਉਹਨਾਂ ਕਿਹਾ : ਤੂੰ ਤੇ ਮੈਂ ਜੂ ਹੈਗੇ ਹਾਂ, ਕੋਈ ਫਿਕਰ ਨਹੀਂ ਕਰ ਲਵਾਂਗੇ ਪ੍ਰਬੰਧ। ਪਰਵਾਨਾ ਹੁਰਾਂ ਨੂੰ ਵੀ ਏਧਰ ਜ਼ਮੀਨ ਦਾ ਪ੍ਰਬੰਧ ਕਰ ਦੇਣਾ ਹੈ, ਉਹਦੇ ਨਾਲ ਖਤ ਪਤਰ ਰਖੀਂ।



**ਬਿਆਸ ਦਰਿਆ ਦੇ ਬੋਹੜ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ : ਇੱਕੀ ਸਾਲ ਤੋਂ ਪਹਿਲਾਂ ਦੀ ਤਸਵੀਰ।**


Sri Satguru Jagjit Singh Ji Elibrary NamdhariElibrary@gmail.com

ਅੱਜ ਇੱਕ ਉਚੇਚੀ ਗੱਲ ਏਹ ਆਖੀ : ਸਵੇਰੇ ਪੰਡੋਰੀ ਾਲਿਆਂ (ਸੰਤ ਨਗਰ ਵਾਸੀ) ਨਾਲ ਗੱਲ ਬਾਤ ਕਰਨ ਲਈ ਬੰਦੇ ਜੁੜਨੇ ਹਨ, ਤੂੰ ਵੀ ਸਵੇਰੇ ਹੀ ਆ ਜਾਈਂ। ਹੋਆਂ ਕੀਤੀਆਂ ਗੱਲਾਂ ਨੋਟ ਕਰ ਲਈਂ। ਫੇਰ ਲੋਕ ਮਗਰੋਂ ਦਲ ਜਾਂਦੇ ਹਨ।

ਸਤਿਗੁਰੂ ਜੀ ਨੂੰ ਡਾਕ ਵਧਾਈ ਤੇ ਚਿਠੀਆਂ ਖੀਆਂ। ਲਉਢੇ ਪਹਿਰ ਮੈਨੂੰ ਸਤਿਗੁਰਾਂ ਸੰਤ ਨਗਰ ਸੰਤ ਰਨ ਸਿੰਘ 'ਵਹਿਮੀ' ਦੀ ਸਿਹਤ ਦਾ ਪਤਾ ਕਰਨ ਭੇਜਿਆ।

## ੧੫ ਨਵੰਬਰ ੧੯੫੯

ਸਤਿਗੁਰਾਂ ਕਰਕੇ ਜੀਵਨ ਨਗਰ ਸਾਰਾ ਦਿਨ ਰੌਣਕ ਹੀ। ਦੁਆਲੇ ਦੇ ਪਿੰਡਾਂ ਦੇ ਲੋਕ ਦਰਸ਼ਨ ਮੇਲੇ ਕਰਨ ਉਂਦੇ-ਜਾਂਦੇ ਰਹੇ। ਮੈਂ 'ਦੀਵਾਲੀ ਬੀਤ ਗਈ' ਮਜ਼ਮੂਨ ਣਾਇਆ। ਸਤਿਗੁਰਾਂ ਥਾਪੀ ਦਿਤੀ। ਆਪ ਨੇ ਮੈਨੂੰ ਕਹਾਣੀ ਾਕੇ ਦੱਸੀ ਕਿ : ਅਸੀਂ ਲੋਕਾਂ ਅਗੇ ਝੂਠਾ ਝੁਕਦੇ ਹਾਂ ਫੇਰ ਵੀ ਨੂੰ ਹੀ ਝੂਠਿਆਂ ਕਰਨ ਦੀ ਕੋਸ਼ਸ਼ ਕੀਤੀ ਜਾਂਦੀ ਹੈ। ਗੱਲਾਂ ਰ ਵੀ ਬਹੁਤ ਹੋਈਆਂ।

## ੭ ਨਵੰਬਰ ੧੯੫੯
### ੀਵਨ ਨਗਰ

ਸਤਿਗੁਰੂ ਜੀ ਹਾਂਸੀ ਵਿਖੇ ਇਕ ਗਊ, ਆਪਣੀ ਪਸ਼ੂ ਲਾ ਲਈ ਖਰੀਦਣ ਲਈ ਗਏ ਜਿਸਦਾ ਮਾਲਕ, ਸਤਿਗੁਰੂ ਦੇ ਗਊ ਪਾਲਨ ਸ਼ੌਕ ਨੂੰ ਵੇਖ ੨੫ ਪੌਲੀਆਂ ਮੁਲ ਮੰਗਦਾ । ਅੱਜ ਸਤਿਗੁਰਾਂ ਵਾਪਸ ਪਰਤਨਾ ਸੀ, ਨਹੀਂ ਆਏ। ਤਾ ਨਹੀਂ ਕਿਉਂ ? ਦਿਨ ਬੜਾ ਠੰਢਾ ਠੰਢਰਾ ਸੀ।

## ੮ ਨਵੰਬਰ ੧੯੫੯
### ੀਵਨ ਨਗਰ

ਸਵੇਰੇ ੭ ਵਜੇ ਸਤਿਗੁਰੂ ਜੀ ਸਰਸੇ ਵਲੋਂ ਆ ਪਹੁੰਚੇ। ਲਦਿਆਂ ਸਾਰ ਹੀ ਕੁਝ ਜ਼ਰੂਰੀ ਚਿੱਠੀਆਂ ਲਿਖਣ ਲਈ ਮ ਕੀਤੇ ਨੇ। ਮੇਰੇ ਪੁਛਣ ਤੇ ਆਪ ਨੇ ਦਸਿਆ ਕਿ ਜਿਹੜੇ ੋਰੀ ਵਾਲਿਆਂ ਨਾਲ ਸਮਝੌਤੇ ਦੀਆ ਗੱਲਾਂ ਕਰਦੇ ਹਨ ਹਨਾਂ ਨੂੰ ਇਕ ਹਫਤੇ ਦੀ ਹੋਰ ਮੋਹਲਤ ਦਿਤੀ ਗਈ ਹੈ।

ਬਾਬਾ ਜੀ ਛੋਟਿਆਂ ਦੀ ਅੱਜ ਤਾਰੀਖ ਸੀ। ਹੋਰ ਵੀ ੩੦ ਨਾਮਧਾਰੀਆਂ ਦੀ, ਸਰਸੇ, ਅਗਲੀ ਤਾਰੀਖ ੨ ਦਸੰਬਰ ਗਈ ਹੈ।

### ਜਵਾਨੀ ਕੇਸੀ

ਮਾਲਿਸ਼ ਵੇਲੇ ਸਤਿਗੁਰਾਂ ਆਪਣੀ ਖੁਰਾਕ ਦਾ ਤੇ ਤਾਕਤ ਦਾ ਜ਼ਿਕਰ ਕਰਦਿਆਂ ਦਸਿਆ : ਜਦੋਂ ਅਸੀਂ ਜਵਾਨੀ ਵਿਚ ਸਾਂ, ਮੈਂ ਅਤੇ ਭਾਈ ਵਜ਼ੀਰ ਸਿੰਘ (ਨਿੱਜੀ ਸੇਵਕ) ਇਕ ਮੱਝ ਦਾ ਇਕ ਵੇਲੇ ਦਾ ੧੬ ਸੇਰ ਪੱਕਾ ਦੁੱਧ, ੨੦੦ ਬਾਦਾਮ-ਗਿਰੀ ਛਿੱਲੀ ਹੋਈ, ਬਿਨਾ ਪਾਣੀਓਂ ਦੁਧ ਵਿਚ ਮਿਲਾਕੇ ਰੋਜ਼ ਪੀਂਦੇ ਸਾਂ। ਦੋ ਹਿਸੇ ਮੇਰੇ ਹੁੰਦੇ ਸਨ, ਇਕ ਹਿਸਾ ਭਾਈ ਸਾਹਿਬ ਦਾ। ਕੋਠੀ ਵਾਲੇ ਖੂਹ (ਹਰਟ) ਦੇ ਅਸਾਂ ਦੋਹਾਂ ੭੬ ਗੇੜੇ ਲਿਆਂਦੇ ਭਰੀਆਂ ਮਾਹਲਾਂ ਨਾਲ। ਫੇਰ ਨਹਿਰ ਤੇ ਗਏ ਤਾਂ ਮੈਂ ਅਤੇ ਭਾਈ ਨੇ ਸੱਤ ਹੱਥ ਚੌੜੇ ਤੇ ਸੱਤ ਹੱਥ ਡੂੰਘੇ ਖੂਹ ਲਈ ਮਿਟੀ ਪੁਟ ਪੁਟ ਕੇ ਦੂਜਿਆਂ ਨੂੰ ਚੁਕਾਈ। ਪਰ ਥਕਾਵਟ ਦਾ ਕੋਈ ਪਤਾ ਨਹੀਂ ਸੀ।

'ਅਤਬੰਗੀ (ਸੰਤ ਭਗਵਾਨ ਸਿੰਘ ਮਰਾਣੇ ਦਾ) ਹੁਰਾਂ ਇਕ ਘੋੜਾ ਦਿਤਾ ਸੀ, ਜਿਸਨੂੰ ਸੰਗਲ ਨਾਲ ਬੰਨ੍ਹਿਆਂ ਕਰਦੇ ਸਾਂ। ਜਦ ਉਸਦਾ ਜੀ ਕਰਨਾ ਅੜੇਸ ਮਾਰਕੇ ਸੰਗਲ ਤੋੜ ਦੇਣਾ। ਇਕ ਦਿਨ ਛੁਟ ਕੇ ਇਕ ਘੋੜੀ ਮਗਰ ਲਗ ਗਿਆ। ਮੈਂ ਘੋੜੀ ਨੂੰ ਪਿੰਡ ਦੀ ਗਲੀ ਵਲ ਕਰਕੇ ਰਾਹ ਵਿਚ ਖਲੋ ਗਿਆ। ਘੋੜਾ ਆਇਆ ਤਾਂ ਗਾਟਿਓਂ ਫੜ ਲਿਆ। ਤਦ ਤੱਕ ਨਹੀਂ ਛਡਿਆ (ਇਕੋ ਹੱਥ ਨਾਲ) ਜਦ ਤਕ ਉਸਨੂੰ ਦੁਬਾਰਾ ਰੱਸਾ ਨਹੀਂ ਪਾ ਲਿਆ।'

ਸਤਿਗੁਰਾਂ ਦੇ ਹੁਕਮ ਅਨੁਸਾਰ ੫-੭ ਖੱਤ ਲਿਖਕੇ ਡਾਕੇ ਪਾਏ।

ਬਾਬਾ ਜੀ ਵਡਿਆਂ ਨੇ ਅੱਜ ਸਰਸਿਓਂ ਆਉਣਾ ਸੀ, ਪਰ ਆਏ ਨਹੀਂ। ਇਹ ਤਾਂ ਸੁਣਿਆਂ ਹੈ ਕਿ ਸਰਸੇ ਆਏ ਹੋਏ ਹਨ।

## ੧੯ ਨਵੰਬਰ ੧੯੫੯

ਬਾਬਾ ਜੀ ਵੱਡੇ ਸਰਸੇ ਆਏ ਈ ਨਹੀਂ। ਤੇ ਉਹ ਜੀਵਨ ਨਗਰ ਵੀ ਨਹੀਂ ਆਏ।

ਸਤਿਗੁਰੂ ਜੀ ਮੇਰੇ ਕਮਰੇ ਵਿਚ ਆਏ। ਜਦ ਮੈਂ ਖੁਰਾ ਬਣਾਨ ਲਈ ਅਰਜ਼ ਕੀਤੀ ਤਾਂ ਕਹਿਓ ਨੇ : ਤੈਨੂੰ ਅਸੀਂ ਵਧੀਆਂ ਖੁਰੇ ਵਾਲੀ ਥਾਂ ਦੇਣੀ ਹੈ। ਅਤੇ ਹਰਿ ਮੰਦਰ ਦੇ ਚੜ੍ਹਦੇ ਪਾਸੇ ਦੇ ਕਮਰੇ ਵਲ ਇਸ਼ਾਰਾ ਕੀਤਾ। ਮੈਂ ਕਿਹਾ : ਉਥੇ ਚਿੜੀਆਂ ਬਹੁਤ ਹੋਣਗੀਆਂ। ਸਤਿਗੁਰਾਂ ਬਚਨ ਕੀਤਾ : ਸਭ ਇੰਤਜ਼ਾਮ ਕਰਕੇ ਹੀ ਤੇਰੇ ਸਪੁਰਦ ਕਰਾਂਗੇ।



Sri Satguru Jagjit Singh Ji Elibrary NamdhariElibrary@gmail.com

ਸ੍ਰ. ਨਾਹਰ ਸਿੰਘ ਦੇ ਲੇਖਾਂ ਦੀ ਪੜਚੋਲ ਕਰਨ ਲਈ ਸ੍ਰੀ ਸਤਿਗੁਰੂ ਜੀ ਨਾਲ ਮੈਂ ਅਤੇ ਚੰਦਰਹਾਂਸ (ਸੇਠ ਹਜ਼ੂਰ ਸਿੰਘ) ਵਾੜੀ ਵਿਚ ਬੈਠੇ।

### ਮੇਰਾ ਧਿਆਨ

ਏਥੇ ਹੀ ਸਤਿਗੁਰਾਂ ਮੈਨੂੰ ਕਿਹਾ : ਜਦ ਤੂੰ ਗਊ ਨੂੰ ਸਾਡੇ ਪਾਸ ਛਡ ਰਿਹਾ ਸੈਂ, ਮੈਂ ਸੰਕਲਪ ਕੀਤਾ ਸੀ ਕਿ ਸਾਡੀ ਛੋਟੀ ਸੂਈ ਤਾਂ ਤੈਨੂੰ ਦਿਆਂਗੇ - ਪਰ ਉਹ ਤੂ ਗਈ ਹੈ। ਹੁਣ ਮੈਂ ਚਾਂਹਦਾ ਹਾਂ ਕਿ, ਇੱਕ ਮੱਝ ੧੫ ਸੇਰ ਦੁਧ ਦਿੰਦੀ ਹੈ, ਉਸਦੀ ਕੀਮਤ ੭੦੦ ਰੁਪਏ ਹੈ ਪਰ ੪੦੦ ਰੁਪਏ ਅਸੀਂ ਤੈਨੂੰ ਸੰਕਲਪ ਕਰਦੇ ਹਾਂ ੩੦੦ ਤੂੰ ਦੇ ਦੇ।

ਮੈਂ ਅਰਜ਼ ਕੀਤੀ : ਮੈਨੂੰ ਮਹਿ ਨਹੀਂ ਲੋੜੀਦੀ, ਤੁਹਾਡੀ ਮਿਹਰਬਾਨੀ ਬਹੁਤ ਹੈ। ਕਿਸੇ ਸੰਭਾਲਨ ਵਾਲੇ ਨੂੰ ਦਿਓ। ਮੇਰੇ ਵੱਛੇ ਦੀ ਕੀਮਤ ਜਦੋਂ ਮੈਨੂੰ ਮਿਲੇਗੀ ਤਾਂ ਮੈਂ ਉਸ ਵਿਚ ਆਪਣੇ ਇਲਾਕੇ ਵਿਚੋਂ ਇਕ ਗਾਂ ਖਰੀਦਾਂ ਗਾ ਜੁ ੫-੬ ਸੇਰ ਦੁਧ ਦੇਵੇ। ਸਤਿਗੁਰਾਂ ਚੰਦਰਹਾਂਸ ਨੂੰ (ਇਹ ਖਜ਼ਾਨਚੀ ਵੀ ਸੀ) ਹੁਕਮ ਦਿਤਾ : ਜਦੋਂ ਵੀ ਕਵੀ ਨੂੰ ਲੋੜ ਪਵੇ, ਗਊ ਲਈ ਰਕਮ ਦੇ ਦਿਓ। ਵੱਛੇ ਦਾ ਹਿਸਾਬ ਕਿਤਾਬ ਫੇਰ ਕਰ ਲਵਾਂਗੇ।

### ਜ਼ਮਾਨਤ ਕਿਸ ਸ਼ਰਤੇ ?

ਅੱਜ ਸਤਿਗੁਰੂ ਜੀ ਦਸਿਆ ਕਿ : ਉਮੀਦ ਕਰਦੇ ਹਾਂ ਛੇਤੀ ਹੀ ਛੋਟੇ ਕਾਕੇ ਦੀ ਜ਼ਮਾਨਤ ਹੋ ਜਾਵੇਗੀ। ਸਾਡੇ ਨਾਲ ਕੁਝ ਅਫਸਰ ਕਾਕੇ ਨੂੰ ਛਡਣ ਦੀ ਗਲ ਦਾ ਸੌਦਾ ਕਰਦੇ ਹਨ। ਪਰ ਅਸੀਂ ਕਹਿੰਦੇ ਹਾਂ ਕਿ ਤਦ ਤਕ ਅਸੀਂ ਕੋਈ ਗਲ ਨਹੀਂ ਕਰਦੇ ਜਦ ਤਕ ਛੋਟੇ ਕਾਕੇ ਨਾਲ ਤਿੰਨ ਹੋਰ ਨਿਰਦੋਸ਼ ਵੀ ਬਰੀ ਨਹੀਂ ਕੀਤੇ ਜਾਂਦੇ, ਜੇ ਤੁਸਾਂ ਨਿਆਂ ਪੂਰਵਕ ਕੰਧਾਰਾ ਸਿੰਘ ਨੂੰ ਸਜ਼ਾ ਦੇਣੀ ਹੈ ਤਾਂ ਪਏ ਦੇਵੋ ਪਰ ਦੂਜੇ ਤਿੰਨ ਬੇਦੋਸ਼ੇ ਨਾਮਧਾਰੀਆਂ ਨੂੰ ਜ਼ਰੂਰ ਛਡੋ।

ਮੁਸੱਵਰ ਵਰਿਆਮ ਸਿੰਘ ਜੀ ਨੇ, ਸੰਤ ਮੀਹਾਂ ਸਿੰਘ ਜੀ ਦੇ ਪ੍ਰਦੇਸ ਜਾਂ ਦਰਸ਼ਨ ਕਰਨ ਦੀਆਂ ਤਸਵੀਰਾਂ ਬਣਾਣ ਦੇ ਸਕੈਚ ਸਤਿਗੁਰਾਂ ਨੂੰ ਪੇਸ਼ ਕੀਤੇ, ਆਪ ਨੇ ਸਕੈਚ ਵੇਖ ਕੇ ਨੁਕਸ ਦਸੇ ਤੇ ਉਹਨਾਂ ਨੂੰ ਦੂਰ ਕਰਨ ਲਈ ਕਿਹਾ।

### ੨੦ ਨਵੰਬਰ ੧੯੫੯

### ਜੀਵਨ ਨਗਰ

ਬਾਬਾ ਜੀ ਵਡੇ (ਸਤਿਗੁਰੂ ਜਗਜੀਤ ਸਿੰਘ ਜੀ) ਅ ਸਵੇਰੇ ਹੀ ਆ ਗਏ। ਉਹਨਾਂ ਨਾਲ ਕਰਨ ਵਾਲੇ ਕੰਮਾਂ ਬਾਬ ਵਿਚਾਰ ਕੀਤੀ : ਅਫਰੀਕਾ ਅੰਕ ਕਢਣ ਬਾਰੇ, ਬਾਬਾ ਛੋਟਿਆਂ ਦੇ ਕੇਸ ਮੁਤਲੱਕ ਅਤੇ ਕਮਿਊਨਿਸਟ ਕਿਵੇਂ ਸੋਚ ਹਨ। ਅਤੇ ਸਤਿਗੁਰੂ ਜੀ ਵਾਲਾ ਸੁਨੇਹਾ ਵੀ। ਮੇ ਝਿਝਕ ਤੋਂ ਉਹਨਾਂ ਕਿਹਾ : ਆਪਨੇ ਤਾਂ ਮੈਨੂੰ ਸਤਿਗੁਰਾਂ ਦ ਹੁਕਮ ਹੀ ਸੁਣਾਇਆ ਹੈ, ਸੋ ਠੀਕ ਹੈ।

ਬਾਬਾ ਜੀ ਢਾਈ ਵਜੇ ਦੇ ਕਰੀਬ ਫਿਰ ਵਾਪਸ ਚ ਗਏ। ਸ਼ਾਮ ਨੂੰ ਪੰਜਾਬ ਕਾਂਗਰਸ ਦੇ ਪ੍ਰਧਾਨ ਦੀ ਚੋਣ ਬਾ ਜਾਣਨ ਲਈ ਮੈਨੂੰ ਰੇਡੀਓ ਤੇ ਖਬਰਾਂ ਸੁਣਨ ਲਈ ਆਖਿਆ

### ਚੰਬਲ਼

ਹੁਕਮ ਨਾਮਿਆਂ ਦੇ ਪਾਠ ਲਈ ਬੈਠਦਿਆਂ ਸਤਿਗੁ ਜੀ ਨੇ ਚੰਬਲ ਦੀ ਇਕ ਆਜ਼ਮੂਦਾ ਦਵਾਈ ਦਸੀ : ਗੰਧ ਆਂਵਲੇ ਸਾਰ ਨੂੰ ਦੁਧ ਵਿਚ ਸੌ ਵਾਰ ਸ਼ੁਧ ਕਰਕੇ, ਬਾਰੀ ਪੀਹ ਕੇ ਇਕ ਮਾਸੇ ਤੋਂ ਦੋ ਮਾਸੇ ਤਕ ਅੱਧ ਛਟਾਕੇ ਸਰੋਂ ਤੇਲ ਨਾਲ ਤਿਆਰ ਕੀਤੇ ਤਿਹਾਵਲ ਦੇ ਕੜਾਹ ਦੀ ਪਹਿਲ ਬੁਰਕੀ ਵਿਚ ਪਾਕੇ ਖੁਆਏ। ਘਟੋ ਘੱਟ ਇਕੀ ਦਿਨ ਖਾਵੇ ਲੋੜ ਪੈਣ ਤੇ ਫੇਰ ਵੀ ਖਾਵੇ ਖੁਆਵੇ। ਸ਼ਰਤੀਆ ਹੈ।

### ਚੀਰ ਚੰਦਰੇ ਨੂੰ

ਸ਼ਾਮ ਨੂੰ ਸੈਰ ਕਰਨ ਜਾਂਦਿਆਂ ਸਤਿਗੁਰਾਂ ਦਸਿਆ ਚੰਦਰਾ ਭਾਵੇਂ ਕੱਚਾ ਵੀ ਹੋਵੇ, ਜੇ ਚੀਤਾ ਦੇ ਕੇ ਸੰਧੂਰ, ਲੋਦ ਸੱਜੀ, ਛੋਟੀ ਇਲਾਇਚੀ ਸਮ ਵਜ਼ਨ ਤੇ ਇੱਕ ਦੇ ਵਜ਼ਨ ਤੋ ਅੱਧਾ ਨੀਲਾ ਥੋਥਾ ਪੀਹ ਕੇ ਮਿਲਾਕੇ, ਚੀਰੇ ਵਿਚ ਦੇ ਉਪਰੋ ਬੇਰੀ ਦੇ ਪੱਤਰ ਬੰਨ੍ਹਣ ਨਾਲ ਯਕੀਨਨ ਆਰਾਮ ਆ ਜਾਂਦ ਹੈ।

ਕੋਲੋਂ ਹੀ ਦਰੋਗਾ ਪ੍ਰਦੁਮਨ ਸਿੰਘ ਨੇ ਇਕ ਟੋਟਕਾ ਹੋਰ ਦੱਸ ਦਿਤਾ : ਦੇਸੀ ਲੂਣ (ਪਹਾੜੀ) ਸੱਜੀ ਲੋਟਾ ਤੇ ਜ਼ਰਾ ਕੁ ਨੀਲਾ ਥੋਥਾ ਮਿਲਾ ਜ਼ਖ਼ਮ ਵਿਚ ਪਾਕੇ ਉਪਰੋਂ ਬੇਰੀ ਦੇ ਪੱਤਰ ਬੰਨ੍ਹਣ ਨਾਲ ਯਕੀਨਨ ਆਰਾਮ ਆ ਜਾਂਦਾ ਹੈ।



Sri Satguru Jagjit Singh Ji Elibrary NamdhariElibrary@gmail.com

### ਅੱਧੇ ਸਿਰ ਦੀ ਪੀੜ

ਚਲਦੀ ਗੱਲੇ ਸਤਿਗੁਰਾਂ ਦਸਿਆ : ਅਧੇ ਸਿਰ ਦੀ ਪੀੜ ਨਾਲ ਬੰਦਾ ਬਿਹਬਲ ਤੁਰਿਆ ਆਵੇ, ਦੇਸੀ ਸਾਬਣ ਨੂੰ ਸਿੱਪੀ ਵਿਚ ਜ਼ਰਾ ਕੁ ਪਾਣੀ ਪਾਕੇ, ਘਸਾਕੇ, ਅੱਕ ਦੁਧ ਜਿੰਨਾ ਮੋਟਾ ਕਰਕੇ ਮੁਖਾਲਫ ਅੱਖ ਵਿਚ ਇਕ ਸਲਾਈ ਪਾ ਦੇਈਏ, ਪੀੜ ਫੌਰਨ ਉਡ ਜਾਵੇਗੀ। ਅੱਖ ਦੋ ਕੁ ਦਿਨ ਰੜਕੇਗੀ ਪਰ ਨਜ਼ਰ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ।

### ੨੨ ਨਵੰਬਰ ੧੯੫੮

ਸਵੇਰ ਦੀਆਂ ਲੋੜਾਂ ਤੋਂ ਵਿਹਲੇ ਹੋ, ੯ ਤੋਂ ੧੨ ਤਕ, ਬਾਗ ਵਿਚ ਮੈਂ ਤੇ ਸ੍ਰੀ ਚੰਦਰਹਾਂਸ ਕੁਝ ਲਿਖਣ ਪੜ੍ਹਨ ਦਾ ਕੰਮ ਕਰਦੇ ਰਹੇ। ਅਖੀਰਲੇ ਘੰਟੇ ਸਤਿਗੁਰੂ ਜੀ ਵੀ ਆ ਗਏ। ਉਨ੍ਹਾਂ ਦੀ ਹਜ਼ੂਰੀ ਵਿਚ ਸੰਤੋਖ ਸਿੰਘ ਜੀ ਵਾਲੇ ਗ੍ਰੰਥ ਦਾ ਪਾਠ ਕੀਤਾ।

### ਜੱਫੀ ਪਿਆਰ ਵਾਲੀ

ਬਾਰਾਂ ਵਜੇ ਸਾਡੇ ਪਾਸੋਂ ਉਠਦਿਆਂ ਸਤਿਗੁਰਾਂ ਇਕ ਬਾਹਰੋਂ ਆਏ ਗਰੀਬ ਕਿਰਤੀ ਸਿੱਖ ਨੂੰ ਜੱਫੀ ਵਿਚ ਲੈ ਲਿਆ। ਮੈਨੂੰ ਮੁਸਕਰਾਂਦਿਆਂ ਕਹਿਣ ਲਗੇ : ਕਦੇ ਕਦੇ ਅਸੀਂ ਵੀ ਜੱਫੀ ਪਾ ਲੈਂਦੇ ਹਾਂ, ਪਰ ਹਾਣ ਦਿਆਂ ਨਾਲ। ਅਤੇ ਫੇਰ ਕਹਿਓ ਨੇ, ਦਾਹੜੀ ਵਲ ਇਸ਼ਾਰਾ ਕਰਕੇ, ਇਹਦੇ ਰਹਿਤ ਭਾਈਚਾਰੇ ਤੋਂ ਪਰਹੇਜ਼ ਕਰੀਦਾ ਹੈ। ਥੋੜਾ ਰੁਕ ਕੇ ਬੋਲੇ : ਓਧਰ ਕਮਜ਼ੋਰੀ ਨਹੀਂ ਹੁੰਦੀ ਆਪਣੀ ਕਮਜ਼ੋਰੀ ਤੋਂ ਹੀ ਡਰੀਦਾ ਹੈ। ਚੱਲਦੀ ਗਲੇ ਮੈਂ ਵੀ ਅਰਜ਼ ਕੀਤਾ : ਬਿਨਾ ਗਲਵਕੜੀ ਮਿਲਣ ਦਾ ਮਜ਼ਾ ਈ ਨਹੀਂ ਆਉਂਦਾ—ਨਾਲੇ ਹੁਣ ਤਾਂ ਆਪ ਹਾਣ ਦੇ ਨਾਲ ਹੋ।

ਮੁੜਕੇ ਸਾਰਾ ਸਮਾਂ ਦਰਸ਼ਨ ਨਹੀਂ ਹੋਏ।

ਉੱਚੇ ਤਬੇਲੇ, ਜੁ ਪਸ਼ੂ ਵਾੜੇ ਵਿਚ ਹੈ, ਵਿਚ ਸਤਿਗੁਰਾਂ ਚੌਂਠ ਦਾ ਅਖੰਡ ਪਾਠ ਰਖਵਾਇਆ।

### ਪਾਗਲਪਣ

ਪਰਸੋਂ ਸਤਿਗੁਰੂ ਜੀ ਨੂੰ ਬੀਬੀ ਗਿਆਨ ਕੌਰ ਦੇ ਮੁੰਡੇ ਅਨੂਪ ਦੇ ਪਾਗਲਪਣ ਦੀ ਦਵਾਈ ਲਈ ਪੁਛਿਆ ਸੀ। ਸਤਿਗੁਰਾਂ ਇਹ ਦੱਸੀ। ਅਜ਼ਮਾਇਸ਼ੀ ਹੈ।

੧ ਛਟਾਂਕ ਘਿਉ ਵਿਚ ੪ ਛਟਾਂਕ ਪਾਣੀ ਪਾਕੇ, ਅੱਗ ਤੇ ਪਕਾਣਾ। ਜਦ ਘਿਉ ਤੇ ਪਾਣੀ ੨ ਛਟਾਂਕ ਰਹਿ ਜਾਣ ਤਾਂ ਠੰਢਾ ਕਰਕੇ (ਹਿਲਾਂਦਿਆਂ ਹਿਲਾਂਦਿਆਂ ਤਾਕਿ ਘਿਉ ਜੰਮ ਨ ਜਾਵੇ) ਪਿਆਓ। ਇਸ ਤਰਾਂ ਦੋ ਸਾਤੇ ਪੀਤਿਆਂ ਕਾਫੀ ਲਾਭ ਹੋ ਜਾਂਦਾ ਹੈ।

ਮੈਂ ਅਜੇ ਉਪ੍ਰੋਕਤ ਲਿਖ ਹੀ ਰਿਹਾ ਸਾਂ ਕਿ ਮੇਰਾ ਮੈਥੋਂ ਛੋਟਾ) ਭਾਈ ਖਜ਼ਾਨ ਸਿੰਘ ਪੰਜਾਵੇ ਵਲੋਂ ਤੁਰਦਾ ਹੀ ਆ ਪਹੁੰਚਾ। ਕਰੀਬ ੫੦ ਮੀਲ ਸਫਰ।

### ੨੨ ਨਵੰਬਰ ੧੯੫੮

### ਸੂਰਜ ਮੁਖੀਆ

ਸਵੇਰੇ ਹੀ, ਮੈਂ ਅਜੇ ਇਸ਼ਨਾਨ ਕਰ ਰਿਹਾ ਸਾਂ—ਅਜ ਕੁਝ ਦੇਰ ਹੋ ਗਈ ਸੀ, ਸੂਰਜ ਨਿਕਲ ਆਇਆ ਸੀ। ਸਤਿਗੁਰੂ ਜੀ ਆ ਗਏ ਤੇ ਕਹਿਣ ਲਗੇ : ਸੂਰਜ ਮੁਖੀਏ ਅਜੇ ਨਹਾ ਰਹੇ ਹਨ ? ਅਤੇ ਉਹਨਾਂ ਸ੍. ਤੇਜਾ ਸਿੰਘ ਐਮ. ਐਲ. ਸੀ. ਦੀ ਚਿੱਠੀ ਦਾ ਉਤਰ ਲਿਖਣ ਲਈ ਆਖਿਆ ਜਿਸ ਵਿਚ ਸ੍ਰੀ ਗੋਪੀ ਚੰਦ ਭਾਰਗੋ ਦੇ ਸਰਸਾ ਆਉਣ ਬਾਬਤ ਸੰਕੇਤ ਸੀ।

ਸਤਿਗੁਰੂ ਜੀ ਅਜ ਸਕੂਲ ਉਤੇ ਕੈਂਚੀਆਂ ਪਵਾਣ ਲਈ ਗਏ। ਇਹ ਦੂਜੀ ਬਿਲਡਿੰਗ ਹੈ, ੧੦੦ ਫੁਟ ਲੰਮੀ।

### ਅਫਰੀਕਾ ਬਾਰੇ

ਸੰਤ ਪ੍ਰੀਤਮ ਸਿੰਘ ਪੱਦੀ ੧੧ ਵਜੇ ਦੇ ਕਰੀਬ ਆਇਆ। ਉਸਨੂੰ ਸਤਿਗੁਰਾਂ ਨੇ ਅਫਰੀਕਾ ਜਾਣ ਦਾ ਪ੍ਰੋਗਰਾਮ ਬਣਾਣ ਲਈ ਸੱਦਿਆ ਸੀ। ਦੋ ਵਜੇ ਦੇ ਕਰੀਬ ਮੈਂ ਤੇ ਸੰਤ ਪ੍ਰੀਤਮ ਸਿੰਘ ਸਤਿਗੁਰਾਂ ਪਾਸ ਗਏ ਅਤੇ ਤਜਵੀਜ਼ ਕੀਤਾ ਪ੍ਰੋਗਰਾਮ ਸਤਿਗੁਰੂ ਜੀ ਅਗੇ ਰਖਿਆ।

ਸਤਿਗੁਰਾਂ ਅੱਜ ਮੈਨੂੰ ਕਿਹਾ ਕਿ ਜੇ ਮੇਰਾ ਪਾਸਪੋਰਟ ਬਣ ਜਾਵੇ ਤਾਂ ਮੈਨੂੰ ਅਫਰੀਕਾ ਆਪ ਦੇ ਨਾਲ ਹੀ ਲੈ ਜਾਇਆ ਜਾਇਗਾ। ਪ੍ਰੀਤਮ ਸਿੰਘ ਜੀ ਪੱਦੀ ਨੇ ਉਚੇਚੀ ਦਿਲਚਸਪੀ ਲਈ। ਮੈਨੂੰ ਹਰ ਤਰ੍ਹਾਂ ਪਾਸ ਪੋਰਟ ਦੀ ਤਿਆਰੀ ਲਈ ਪੱਕੀ ਕੀਤੀ। ਸਤਿਗੁਰਾਂ ਕਿਹਾ ਸੀ ਕਿ ਜੇ ਮੈਂ ਨਾਲ ਜਾਵਾਂ ਤਾਂ ਦੌਰੇ ਦਾ ਪ੍ਰੋਗਰਾਮ ਠੀਕ ਤਰਾਂ ਅਖਬਾਰ ਵਿਚ ਆ ਸਕਦਾ ਹੈ।

ਬਾਅਦ ਦੁਪਹਿਰ, ੪ ਵਜੇ ਦੇ ਕਰੀਬ ਸਤਿਗੁਰੂ ਜੀ ਸਰਸੇ ਚਲੇ ਗਏ ਤਾਂ ਡੂੰਘੀ ਰਾਤੀਂ ਆਏ। (ਚਲਦਾ)


Sri Satguru Jagjit Singh Ji Elibrary NamdhariElibrary@gmail.com

# ਲਾਸ਼ ਜੀ ਪਈ.......ਪਰ

—ਫਿਕਰ ਤੌਂਸਵੀ

ਹੁਣ ਜਦੋਂ ਕਿ ਅਸੀਂ ਚੋਣ-ਬਕਸੇ ਵਿਚ ਬੈਲਟ ਪੇਪਰ ਪਾ ਕੇ ਇੱਕ ਵਾਰ ਫਿਰ ਆਪਣਾ ਗੁੱਸਾ ਵਿਖਾ ਚੁੱਕੇ ਹਾਂ ਅਤੇ ਉਨਾਂ ਲੀਡਰਾਂ ਨੂੰ ਵੋਟ ਦੇ ਚੁਕੇ ਹਾਂ ਜੋ ਹੁਣ ਪੰਜ ਸਾਲ ਪਿਛੋਂ ਸਾਨੂੰ ਫਿਰ ਗੁੱਸਾ ਦੁਆਉਣਗੇ (ਪ੍ਰਭੂ ਤੇ ਲੀਡਰਾਂ ਨੇ ਚਾਹਿਆ ਤਾਂ ਪੰਜ ਦੀ ਥਾਂ ਢਾਈ ਸਾਲ ਪਿਛੋਂ ਵੀ ਗੁੱਸਾ ਦੁਆਉਣ ਦਾ ਚਾਂਸ ਹਾਸਲ ਕਰ ਸਕਦੇ ਹਨ)। ਆਓ ਇਸ ਮੌਕੇ ਤੇ ਅਸੀਂ ਉਹ ਗੱਲਾਂ ਕਰੀਏ ਜਿਹਨਾਂ ਨਾਲ ਥੋੜ੍ਹਾ ਬਹੁਤ ਮਨੋਰੰਜਨ ਹੋ ਜਾਵੇ, ਕਿਉਂਕਿ ਰੋਣ-ਧੋਣ ਲਈ ਤਾਂ ਹੁਣ ਪੰਜ ਸਾਲ ਦਾ ਸਮਾਂ ਪਿਆ ਹੈ।

ਗੋਂਡਾ ਵਿੱਚ ਇੱਕ ਵੋਟਰ ਪੋਲਿੰਗ ਬੂਥ ਵਿਚ ਦਾਖਲ ਹੋਇਆ ਪੋਲਿੰਗ ਅਫਸਰ ਨੇ ਪੁੱਛਿਆ :

'ਤੁਹਾਡਾ ਨਾਂਅ'

'ਬਿਹਾਰੀ ਲਾਲ'

'ਪਿਤਾ ਦਾ ਨਾਂਅ'

'ਮੁਰਾਰੀ ਲਾਲ'

ਪੋਲਿੰਗ ਅਫਸਰ ਸੁਹਜ-ਸੁਆਦ ਦਾ ਰਸੀਆ ਸੀ। ਸਰਕਾਰੀ ਅਫਸਰਾਂ ਵਿਚ ਵੀ ਆਟੇ ਵਿਚ ਨਮਕ ਦੇ ਬਰਾਬਰ ਸੁਹਜ-ਸੁਆਦ ਦੇ ਰਸੀਆ ਪਾਏ ਜਾਂਦੇ ਹਨ। ਉਹ ਮੁਸਕਾਇਆ। ਮੁਸਕਾਣ ਦਿਲ ਵਿਚ ਹੀ ਰਖੀ ਬੁਲਾਂ ਤੇ ਨਾਂਹ ਲਿਆਂਦੀ, ਕਿਉਂਕਿ ਸਰਕਾਰੀ ਅਫਸਰ ਹਰ ਉਹ ਚੀਜ਼ ਲੁਕਾ ਲੈਂਦੇ ਹਨ ਜਿਸ ਨਾਲ ਲੋਕਾਂ ਅਤੇ ਉਹਨਾਂ ਵਿਚਾਲੇ ਇਸ਼ਕ ਦਾ ਰਿਸ਼ਤਾ ਕਾਇਮ ਹੋ ਜਾਵੇ। ਸਰਕਾਰ ਜਦੋਂ ਕਿਸੇ ਨੂੰ ਅਫਸਰ ਬਣਾਂਦੀ ਹੈ ਤਾਂ ਉਸ ਤੋਂ ਮੁਸਕਾਣ ਖੋਹ ਲੈਂਦੀ ਹੈ, ਜ਼ਿੰਮੇਵਾਰੀ ਸੌਂਪ ਦਿਤੀ ਹੈ।

ਬਿਹਾਰੀ ਲਾਲ ਪੁਤਰ ਮੁਰਾਰੀ ਲਾਲ (ਦਾਦੇ ਦਾ ਨਾਂਅ ਸਰਦਾਰੀ ਲਾਲ ਹੋਵੇਗਾ) ਪੋਲਿੰਗ ਅਫਸਰ ਨੇ ਦਿਲ ਹੀ ਦਿਲ ਵਿਚ ਸੋਚ ਕੇ ਮਜ਼ਾ ਲਿਆ। ਇਹ ਖਾਨਦਾਨ ਤਾਂ ਇਕ ਗ਼ਜ਼ਲ ਹੈ। ਸਭੇ ਨਾਂਅ ਗ਼ਜ਼ਲ ਦੇ ਕਾਫੀਏ ਹਨ।

'ਤੁਹਾਡੇ ਘਰ ਦਾ ਪਤਾ ?'

ਬਿਹਾਰੀ ਲਾਲ ਨੇ ਘਰ ਦਾ ਪਤਾ ਦਸਿਆ ਪੋਲਿੰਗ ਅਫਸਰ ਨੇ ਵੋਟਰਾਂ ਦੀ ਸੂਚੀ ਉਤੇ ਛੇਤੀ ਛੇਤੀ ਨਜ਼ਰ ਘੁਮਾਈ ਅਤੇ ਫਿਰ ਜਿਵੇਂ ਇਕ ਦਮ ਗੰਭੀਰ ਹੋ ਕੇ ਬੋਲਿਆ, 'ਤੁਸੀਂ ਵੋਟ ਨਹੀਂ ਦੇ ਸਕਦੇ।'

'ਕਿਉਂ ?'

'ਕਿਉਂਕਿ ਤੁਸੀਂ ਦਿਹਾਂਤ ਪਾ ਚੁਕੇ ਹੋ।'

ਬਿਹਾਰੀ ਲਾਲ ਮੁਸਕਰਾਇਆ। ਪੋਲਿੰਗ ਅਫਸਰ ਨੂੰ ਯਕੀਨ ਨਾ ਆਇਆ ਕਿ ਮੁਰਦਾ ਆਦਮੀ ਮੁਸਕਰਾਂਦੇ ਵੀ ਹਨ। ਉਹ ਆਪ ਜਦੋਂ ਦਾ ਅਫਸਰ ਬਣਿਆ ਹੈ, ਮੁਸਕਰਾਣਾ ਛੱਡ ਦਿਤਾ ਹੈ। ਮੁਰਦਾ ਤੇ ਅਫਸਰ ਦੋਵੇਂ ਸਮ-ਅਰਥਕ ਸ਼ਬਦ ਹਨ। ਬਿਹਾਰੀ ਲਾਲ ਜੇ ਮਰ ਕੇ ਵੀ ਮੁਸਕਰਾ ਰਿਹਾ ਹੈ ਤਾਂ ਜ਼ਰੂਰ ਕਿਤੇ ਕੋਈ ਗਲਤੀ ਹੈ, ਜਾਂ ਫਰਾਡ ਹੈ। ਇਹ ਵੀ ਸੰਭਵ ਹੈ ਕਿ ਇਹ ਬਿਹਾਰੀ ਲਾਲ ਨਾ ਹੋਵੇ। ਉਹ ਭੂਤ ਹੋਵੇ। ਪੋਲਿੰਗ ਅਫਸਰ ਨੇ ਭੂਤਾਂ ਦੀਆਂ ਵੀ ਕਈ ਕਹਾਣੀਆਂ ਪੜ੍ਹ ਰਖੀਆਂ ਸਨ। ਪਰ ਬਿਹਾਰੀ ਲਾਲ ਨੇ ਮੁਸਕਰਾ ਕੇ ਕਿਹਾ, 'ਜਨਾਬ, ਮੈਂ ਬਿਲਕੁਲ ਨਫਸੇ-ਨਫੀਸ ਤੁਹਾਡੇ ਸਾਹਮਣੇ ਮੌਜੂਦ ਹਾਂ ਅਤੇ ਜਿਉਂਦਾ ਹਾਂ।'

ਪੋਲਿੰਗ ਅਫਸਰ ਬੋਲਿਆ, 'ਪਰ ਮੇਰੇ ਸਾਹਮਣੇ ਨਫਸੇ-ਨਫੀਸ ਵੋਟਰ ਸੂਚੀ ਵੀ ਮੌਜੂਦ ਹੈ ਜਿਸ ਵਿਚ ਤੁਹਾਡੇ ਨਾਂਅ ਤੇ ਲਾਲ ਨਿਸ਼ਾਨ ਲੱਗਾ ਹੋਇਆ ਹੈ, ਜਿਸ ਦਾ ਭਾਵ ਹੈ ਕਿ ਤੁਸੀਂ ਮਰ ਚੁਕੇ ਹੋ।'

ਉਹਨੇ ਬਿਹਾਰੀ ਲਾਲ ਨੂੰ ਲਾਲ ਨਿਸ਼ਾਨ ਵਿਖਾਇਆ। ਉਹ ਲਾਲ ਨਿਸ਼ਾਨ ਖੜਾ ਨਹੀਂ ਸੀ ਰਿਹਾ, ਸਗੋਂ ਭੜਕ ਰਿਹਾ ਸੀ, ਉਸ ਅੱਗ ਵਾਂਗ ਜੋ ਸ਼ਮਸ਼ਾਨ ਭੂਮੀ ਦੀ ਅਲਾਮਤ ਹੁੰਦੀ ਹੈ।



Sri Satguru Jagjit Singh Ji Elibrary NamdhariElibrary@gmail.com

ਵੋਟਰ-ਸੂਚੀ ਕੀ ਸੀ, ਸ਼ਮਸ਼ਾਨ ਭੂਮੀ ਸੀ। ਜਿਸ ਵਿਚ ਬਿਹਾਰੀ ਲਾਲ, ਲਾਲ ਨਿਸ਼ਾਨ ਦੇ ਭਾਂਬੜਾਂ ਹੇਠ ਸੜ ਰਿਹਾ ਸੀ। ਪਰ ਫਿਰ ਇਕਦਮ ਪਤਾ ਨਹੀਂ ਉਸ ਨੂੰ ਕੀ ਫੁਰਿਆ, ਬੋਲਿਆ, 'ਪੋਲਿੰਗ ਅਫ਼ਸਰ ਸਾਹਿਬ ਮੌਤ ਦੀ ਅਲਾਮਤ ਤਾਂ ਕਾਲਾ ਨਿਸ਼ਾਨ ਹੁੰਦਾ ਹੈ। ਮੇਰੇ ਇਕ ਰਿਸ਼ਤੇਦਾਰ ਵਕੀਲ ਸਾਹਿਬ ਸਨ। ਹਮੇਸ਼ਾਂ ਕਾਲਾ ਲਿਬਾਸ ਪਹਿਨ ਕੇ ਕਚਹਿਰੀ ਵਿਚ ਜਾਂਦੇ ਸਨ ਅਤੇ ਫਿਰ ਉਹਨਾਂ ਮੁਲਜ਼ਮਾਂ ਨੂੰ ਵੀ ਬੁਲਾ ਲਿਆਉਂਦੇ ਸਨ ਜਿਹਨਾਂ ਨੇ ਸੱਚ-ਮੁਚ ਕਤਲ ਕੀਤਾ ਸੀ।'

ਪੋਲਿੰਗ ਅਫਸਰ ਕੋਲ ਮੌਤ ਤੇ ਜ਼ਿੰਦਗੀ ਦੀ ਫਲਾਸਫੀ ਉਤੇ ਬਹਿਸ ਕਰਨ ਜੋਗਾ ਸਮਾਂ ਨਹੀਂ ਸੀ, ਕਿਉਂਕਿ ਪੋਲਿੰਗ ਹੋ ਰਿਹਾ ਸੀ। ਜਮਹੂਰੀਅਤ ਦੀ ਜ਼ਿੰਦਗੀ ਤੇ ਮੌਤ ਦਾ ਫੈਸਲਾ ਹੋ ਰਿਹਾ ਸੀ। ਇਸ ਲਈ ਉਹ ਬਿਹਾਰੀ ਲਾਲ ਨੂੰ ਕਹਿਣ ਲਗਾ, 'ਭਾਈ ਸਾਹਿਬ ਅਸੀਂ ਸਰਕਾਰੀ ਨਿਸ਼ਾਨ ਉਤੇ ਭਰੋਸਾ ਕਰਨਾ ਹੈ ਅਤੇ ਸਰਕਾਰੀ ਫ਼ਰਮਾਨ ਇਹ ਹੈ ਕਿ ਜਿਸ ਵੋਟਰ ਦੀ ਮੌਤ ਹੋ ਜਾਵੇ। ਉਸ ਨੂੰ ਲਾਲ ਨਿਸ਼ਾਨ ਨਾਲ ਕਟ ਦਿਉ। ਸੋ ਤੁਸੀਂ ਕਟੇ ਹੋਏ ਅਰਥਾਤ ਮਰੇ ਹੋਏ ਹੋ।'

ਬਿਹਾਰੀ ਲਾਲ ਕੁਝ ਹੈਰਾਨ ਹੋਇਆ, ਕੁਝ ਪ੍ਰੇਸ਼ਾਨ ਹੋਇਆ ਸਗੋਂ ਪਸ਼ੇਮਾਨ ਵੀ ਹੋਇਆ ਕਿ ਕਾਸ਼ ਮੈਂ ਇਸ ਡੈਮੋਕਰੇਸੀ ਨੂੰ ਵੋਟ ਦੇਣ ਤੋਂ ਪਹਿਲਾਂ ਹੀ ਮਰ ਜਾਂਦਾ ਤਾਂ ਕਿੰਨੀ ਸ਼ਾਂਤੀ ਮਿਲਦੀ। ਪਰ ਹੁਣ ਪੁਜ਼ੀਸ਼ਨ ਬੜੀ ਦਰਦਨਾਕ ਹੈ ਕਿ ਮੈਂ ਮਰ ਚੁਕਿਆ ਹਾਂ ਪਰ ਜਿਊਂਦਾ ਹਾਂ, ਪਰ ਮਰ ਚੁਕਿਆ ਹਾਂ। ਨਾ ਸ਼ਾਂਤੀ ਹੈ, ਨਾ ਅਸ਼ਾਂਤੀ, ਉਹਨੇ ਬੂਰੇ ਦੇ ਘਰ ਤਕ ਪਹੁੰਚਣ ਲਈ ਪੋਲਿੰਗ ਅਫਸਰ ਨੂੰ ਕਿਹਾ 'ਜਨਾਬ! ਇਕ ਵਾਰ ਫਿਰ ਵੋਟਰ ਸੂਚੀ ਵੇਖੋ, ਕਿਤੇ ਇੰਜ ਤਾਂ ਨਹੀਂ ਕਿ ਮੇਰਾ ਪਿਤਾ ਮਰ ਚੁਕਾ ਹੋਵੇ ਤੇ ਤੁਸੀਂ ਉਹ ਦੀ ਥਾਂ ਮੈਨੂੰ ਮਾਰ ਦਿਤਾ ਹੋਵੇ।

'ਪੋਲਿੰਗ ਅਫਸਰ ਨੇ ਪੁਛਿਆ ਤੁਹਾਡੇ ਪਿਤਾ ਦਾ ਨਾਂਅ।'

'ਮੁਰਾਰੀ ਲਾਲ।'

ਪੋਲਿੰਗ ਅਫਸਰ ਨੇ ਸੂਚੀ ਉਤੇ ਨਿਗਾਹ ਦੁੜਾਈ ਅਤੇ ਬੋਲਿਆ 'ਕੀ ਤੁਹਾਡਾ ਪਿਤਾ ਮੁਰਾਰੀ ਲਾਲ ਮਰ ਚੁਕਿਆ ਹੈ।'

'ਹਾਂ ਦੋ ਸਾਲ ਹੋਏ।'

'ਬਿਲਕੁਲ ਗਲਤ, ਉਹ ਤਾਂ ਇਥੇ ਵੋਟ ਪਾ ਕੇ ਗਿਆ ਹੈ।'

ਬਿਹਾਰੀ ਲਾਲ ਚੀਕ ਉਠਿਆ, 'ਕੀ ਕਹਿੰਦੇ ਹੋ ਮੁਰਦਾ ਆਦਮੀ ਵੋਟ ਪਾ ਗਿਆ ਹੈ ਅਤੇ ਜਿਉਂਦੇ ਆਦਮੀ ਨੂੰ ਤੁਸੀਂ ਵੋਟ ਪਾਉਣ ਨਹੀਂ ਦੇਂਦੇ। ਇਹ ਕੀ ਚੱਕਰ ਹੈ!'

ਪੋਲਿੰਗ ਅਫਸਰ ਨੇ ਕਿਹਾ, 'ਇਹ ਚੱਕਰ ਨਹੀਂ, ਸਰਕਾਰੀ ਰਿਕਾਰਡ ਹੈ। ਅਸੀਂ ਤਾਂ ਆਪਣੇ ਸਾਹਮਣੇ ਰਖੇ ਹੋਏ ਕਾਗਜ਼ੀ ਰਿਕਾਰਡ ਉਤੇ ਭਰੋਸਾ ਕਰਦੇ ਹਾਂ।'

'ਕਾਗਜ਼ ਤੇ ਕਰਦੇ ਹੋ, ਮਨੁੱਖਾਂ ਤੇ ਨਹੀਂ ਕਰਦੇ?'

ਬਿਹਾਰੀ ਲਾਲ ਨੇ ਸ਼ੋਰ ਮਚਾਉਣਾ ਸ਼ੁਰੂ ਕਰ ਦਿਤਾ ਅਤੇ ਕੂਕ ਕੇ ਕਿਹਾ, "ਮੈਂ ਵੋਟ ਜ਼ਰੂਰ ਪਾਵਾਂਗਾ, ਤੁਸੀਂ ਮੇਰਾ ਜਮਹੂਰੀ ਹੱਕ ਮੇਰੇ ਤੋਂ ਖੋਹ ਨਹੀਂ ਸਕਦੇ।"

'ਬੈਲਟ ਪੇਪਰ ਨਹੀਂ ਮਿਲ ਸਕਦਾ। ਸਰਕਾਰੀ ਨੇਮਾਂ ਅਨੁਸਾਰ ਤੁਸੀਂ ਮੈਜਿਸਟਰੇਟ ਤੋਂ ਤਸਦੀਕ ਕਰਵਾ ਕੇ ਲਿਆਉ ਕਿ ਤੁਸੀਂ ਸੱਚ ਮੁਚ ਜਿਊਂਦੇ ਹੋ ਅਜੇ ਤਕ ਮਰੇ ਨਹੀਂ ਹੋ।'

ਅਤੇ ਕਹਿੰਦੇ ਹਨ ਜਦੋਂ ਸਫਲ ਮੈਂਬਰ ਪਾਰਲੀਮੈਂਟ ਆਪਣੀਆਂ ਆਪਣੀਆਂ ਕੋਠੀਆਂ ਤੇ ਜਸ਼ਨ ਮਨਾ ਰਹੇ ਸਨ। ਉਹਨਾਂ ਦੇ ਕਾਰਿੰਦੇ ਖਾ ਰਹੇ ਸਨ, ਪੀ ਰਹੇ ਸਨ, ਬਿਹਾਰੀ ਲਾਲ ਗਮ ਵਿਚ ਡੁੱਬਾ ਆਤਮ ਹਤਿਆ ਕਰਨ ਲਈ ਕੜਲੀ ਨਦੀ ਵਲ ਜਾ ਰਿਹਾ ਸੀ ਜਿਥੇ ਜਮਹੂਰੀਅਤ ਦਾ ਮਹੱਲ ਜ਼ਿਉਂਦੀਆਂ ਲਾਸ਼ਾਂ ਉਤੇ ਉਸਰ ਰਿਹਾ ਸੀ। ●



Sri Satguru Jagjit Singh Ji Elibrary NamdhariElibrary@gmail.com

# ਬਸੰਤ ਰੁਤ ਦਾ ਬਸੰਤ ਰਾਗ

—ਪ੍ਰੋ. ਜੋਗਿੰਦਰ ਬਾਵਰਾ ਜਲੰਧਰ

ਸੰਸਾਰ ਵਿਚ ਅਜਿਹੇ ਵੀ ਇਲਾਕੇ ਹਨ ਜਿਥੇ ਹਰੇਕ ਰਿਤੂ ਦਾ ਆਗਮਨ ਨਹੀਂ ਹੁੰਦਾ ਪਰ ਭਾਰਤ ਅਜਿਹਾ ਦੇਸ਼ ਹੈ ਜਿਥੇ ਹਰ ਪ੍ਰਕਾਰ ਦੀ ਰਿਤੂ ਵੇਖਨ ਵਿਚ ਆਉਂਦੀ ਹੈ। ਇਹਨਾਂ ਰੁਤਾਂ ਵਿਚ ਬਸੰਤ ਵੀ ਇਕ ਰੁਤ ਹੈ ਅਤੇ ਹਰੇਕ ਸਾਲ ਆਉਂਦੀ ਹੈ। ਮੌਸਮ ਵਿਚ ਕੁਝ ਤਬਦੀਲੀ ਆਉਂਦੀ ਹੈ। ਮੇਲੇ ਲਗਦੇ ਹਨ। ਇਕ ਕਹਾਵਤ ਵੀ ਪ੍ਰਸਿਧ ਹੈ 'ਆਈ ਬਸੰਤ ਪਾਲਾ ਉਡੰਤ', ਪਰ ਕੁਝ ਸਾਲਾਂ ਤੋਂ ਵੇਖਨ ਵਿਚ ਆ ਰਿਹਾ ਹੈ 'ਆਈ ਬਸੰਤ ਪਾਲਾ ਪੜੰਤ।' ਭਾਰਤ ਦੀਆਂ ਰੁਤਾਂ ਹਨ—ਗਰਮੀ, ਵਰਸ਼ਾ, ਸਰਦੀ, ਬਸੰਤ, ਹੇਮੰਤ, ਸ਼ਿਸ਼ਰ ਆਦਿ।

ਬਸੰਤ ਦੇ ਪੁਰਬ ਨੂੰ ਪੰਚਮੀ ਕਿਹਾ ਜਾਂਦਾ ਹੈ। ਜਗ੍ਹਾ ਜਗ੍ਹਾ ਮੇਲੇ ਲਗਦੇ ਹਨ। ਗੀਤ ਸੰਗੀਤ, ਪੰਘੂੜੇ, ਦੁਕਾਨਾਂ ਸਜਾ ਕੇ, ਕੁਸ਼ਤੀਆਂ ਆਦਿ ਰਾਹੀਂ ਮਨਾਇਆ ਜਾਂਦਾ ਹੈ, ਲੋਕ ਬਸੰਤੀ ਰੰਗ ਦੇ ਕਪੜੇ ਪਹਿਨਦੇ ਹਨ। ਪੁਰਸ਼ ਪੀਲੇ ਰੰਗ ਦੀ ਪਗੜੀ ਅਤੇ ਇਸਤ੍ਰੀਆਂ ਇਸੇ ਰੰਗ ਦੀ ਚੁੰਨੀ ਜ਼ਰੂਰ ਕਰਦੀਆਂ ਪਰ ਦਿਨੋਂ ਦਿਨ ਇਹ ਰਿਵਾਜ ਘਟ ਰਿਹਾ ਹੈ।

ਜਿਥੇ ਬਸੰਤ ਇਕ ਮੌਸਮ ਹੈ ਉਥੇ ਇਕ ਰਾਗ ਵੀ ਹੈ। ਇਸ ਰਾਗ ਦਾ ਨਾਮ ਬਸੰਤ ਰੁਤ ਦੇ ਆਧਾਰ ਤੇ ਹੀ ਰਖਿਆ ਗਿਆ। ਰਾਗ ਬਸੰਤ ਨੂੰ ਰੁਤ ਰਾਗ ਵੀ ਇਸੇ ਲਈ ਹੀ ਕਿਹਾ ਜਾਂਦਾ ਹੈ। ਸੰਗੀਤ ਵਿਚ ਕਈ ਪ੍ਰਕਾਰ ਦੀਆਂ ਪਦਤੀਆਂ ਪ੍ਰਚਾਰ ਵਿਚ ਆਈਆਂ ਜਿਹਨਾਂ ਵਿਚੋਂ ਇਕ ਰਾਗ ਰਾਗਨੀ ਪਦਤੀ ਵੀ ਸੀ ਹੁਣ ਤਕ ਵੀ ਕੁਝ ਲੋਕ ਇਸ ਉਤੇ ਵਿਸ਼ਵਾਸ਼ ਰਖਦੇ ਹਨ। ਚਾਰ ਪੰਜ ਮਤ ਪ੍ਰਚਾਰ ਵਿਚ ਜ਼ਿਆਦਾ ਆਏ ਪਰ ਉਹਨਾਂ ਦੇ ਰਾਗਾਂ ਅਤੇ ਰਾਗਨੀਆਂ ਵਿਚ ਅੰਤਰ ਸੀ। ਸ਼ਿਵ ਮਤ ਅਤੇ ਭਰਤ ਮਤ ਵਾਲੇ ਮੁਖ ੬ ਰਾਗਾਂ ੬X੬ : ੩੬ ਰਾਗਣੀਆਂ ਮੰਨਦੇ ਸਨ। ੬ ਮੁਖ ਰਾਗ ਸਨ—ਭੈਰਵ, ਬਸੰਤ, ਪੰਚਮ, ਸ੍ਰੀ, ਮੇਘ, ਨਟਨਾਰਾਯਣ। ਸ਼ਿਵ ਮਤ ਦੇ ਅਨੁਸਾਰ ਰਾਗ ਬਸੰਤ ਦੀਆਂ ੬ ਰਾਗਣੀਆਂ ਸਨ—ਦੇਸੀ, ਦੇਵਗੰਧਾਰੀ, ਵਰਾਟੀ, ਤੋੜੀ, ਲਲਿਤਾ, ਹਿੰਡੋਲ, ਹਨੁਮਤ ਵਾਲੇ ਬਸੰਤ ਨੂੰ ਸ੍ਰੀ ਰਾਗ ਦੀ ਰਾਗਨੀ ਮੰਨਦੇ ਸਨ ਅਤੇ ਇਸ ਦਾ ਨਾਮ ਬਸੰਤੀ ਕਹਿੰਦੇ ਸਨ।

ਗੁਰੂ ਗਰੰਥ ਸਾਹਿਬ ਦੀ ਰਾਗਮਾਲਾ ਅਨੁਸਾਰ ਇਹ ਰਾਗ ਹਿੰਡੋਲ ਦਾ ਪੁਤਰ ਅਤੇ ਬਸੰਤੀ ਉਸ ਦੀ ਰਾਗਨੀ ਲਿਖਿਆ ਹੈ।

ਰਾਗ ਮਾਲਾ ਵਿਚ ਦਰਜ ੬ ਰਾਗ :—ਭੈਰਵ, ਮਾਲਕੌਂਸ, ਹਿੰਡੋਲ, ਦੀਪਕ, ਸ੍ਰੀ, ਮੇਘ। ਇਹਨਾਂ ਵਿਚੋਂ ਹਿੰਡੋਲ ਦਾ ਤੀਜਾ ਨੰਬਰ ਹੈ।

ਪੁਨਿ ਆਇਅਉ ਹਿੰਡੋਲ, ਪੰਚ ਨਾਰਿ ਸੰਗਿ ਅਸ਼ਟ
ਸੁਤਿ ਉਠਹਿ ਤਾਨ ਕਲੋਲ, ਗਾਇਨ ਤਾਰ ਮਿਲਾਵਹੀ,
ਤੇਲੰਗੀ, ਦੇਵਕਰੀ, ਆਇ ਬਸੰਤੀ ਸੰਧੂਰ ਸੁਹਾਈ
ਸਰਸ ਅਹੀਰੀ ਲੈ ਭਾਰਜਾ ਸੰਗ ਲਾਈ ਪਾਚਉ ਆਰਜਾ
ਸੁਰਮਾਨੰਦ ਭਾਸਕਰ ਆਏ, ਚੰਦ੍ਰਬਿੰਬ ਮੰਗਲਨ ਸੁਹਾਏ
ਸਰਬਹਾਨ ਅਉਆਹਿ ਬਿਨੋਦਾ ਗਾਵਹਿ ਸਰਸ ਬਸੰਤ
ਕਮੋਦਾ।

ਇਸ ਕਾਵਿ ਅਨੁਸਾਰ ਮੁਖ ਰਾਗ = ਹਿੰਡੋਲ

ਰਾਗਨੀਆਂ = ੫ = ਤਿਲੰਗੀ, ਦੇਵਕਰੀ, ਬਸੰਤੀ, ਸਿੰਧੂਰਾ, ਅਹੀਰੀ।

ਪੁਤਰ ਰਾਗ = ੮ = ਸੁਰਮਾਨੰਦ, ਭਾਸਕਰ, ਚੰਦ੍ਰ, ਬਿੰਬ, ਮੰਗਲ, ਸਰਸ, ਬਸੰਤ, ਕਾਮੋਦ।

ਸੰਗੀਤ ਦਰਪਣ ਨਾਮਕ ਗਰੰਥ ੧੮ ਵੀ ਸਦੀ ਵਿਚ ਦਮੋਦਰ ਨੇ ਲਿਖਿਆ ਜਿਸ ਵਿਚ ਰਾਗਾਂ ਦੇ ਧਿਆਨ ਸ਼ੀਰਸ਼ਕ ਰਾਹੀਂ ਰਾਗ-ਰਗਾਨੀਆਂ ਦੇ ਸਰੂਪਾਂ ਦਾ ਵਰਣਨ ਕੀਤਾ। ਉਹਨਾਂ ਨੇ ਬਸੰਤ ਰਾਗਨੀ ਦਾ ਸਰੂਪ ਇਸ ਪ੍ਰਕਾਰ ਚਿਤਰਿਆ ਹੈ।

'ਜਿਸ ਨੇ ਆਪਣੀ ਵੇਣੀ (ਗੁੱਤ) ਵਿਚ ਮੋਰ ਪੰਖ ਦੇ ਝੁਮਕੇ ਗੁੰਦ ਲਏ ਹਨ। ਅੰਬਾਂ ਦੇ ਬੂਰ ਦੇ ਕੰਨਾਂ ਦੇ ਗਹਿਣੇ ਬਣਾਏ ਹਨ, ਨੀਲ ਕਮਲ ਦੀ ਤਰ੍ਹਾਂ ਜਿਸ ਦਾ ਸਾਂਵਲਾ ਸ਼ਰੀਰ ਹੈ। ਜੋ ਬੜੀ ਸੁੰਦਰ ਹੈ ਜਿਸ ਦੀ ਕਾਂਤੀ ਬੜੀ ਸ਼ੋਭਾਏ ਮਾਨ ਹੈ।

ਅੱਜ ਬਸੰਤ ਇੱਕ ਰਾਗ ਹੀ ਹੈ ਅਤੇ ਦੋ ਪ੍ਰਕਾਰ ਦਾ ਹੈ। ਰਾਗ-ਰਾਗਨੀ ਪਦਤੀ ਤੋਂ ਬਾਅਦ ਥਾਟ ਪਦਤੀ ਪ੍ਰਚਲਿਤ ਹੋਈ ਤੇ ਕੋਈ ਰਾਗ, ਰਾਗਨੀ, ਪੁਤਰ, ਨੂੰਹ ਆਦਿ ਸਭ ਦੇ ਸਭ ਰਾਗ ਹੋ ਗਏ। ਪਰ ਹਰੇਕ ਦਾ ਰਸ ਅਤੇ



Sri Satguru Jagjit Singh Ji Elibrary NamdhariElibrary@gmail.com

ਸੁਭਾਵ ਵਖ ਵਖ ਹੀ ਹੈ। ਉਹਨਾਂ ਦੇ ਸੁਭਾਵ ਤੋਂ ਰਾਗਨੀ, ਪੁਤੱਰ ਜਾਂ ਸ਼ਿਸ਼ੂ ਰਾਗ ਕਿਹਾ ਜਾ ਸਕਦਾ ਹੈ। ਜਿਵੇਂ ਦਰਬਾਰੀ ਭੈਰਵ, ਸ਼੍ਰੀ, ਮਾਲਕੋਂਸ, ਕਲਿਆਣ, ਤੋੜੀ, ਬਿਲਾਸਖਾਨੀ, ਮਲਾਰ, ਭੂਪਾਲੀ, ਬਿਹਾਗ ਆਦਿ ਰਾਗਾਂ ਵਿਚ ਬੜਤ ਹੋ ਸਕਦੀ ਹੈ ਉਨੀ ਦੁਰਗਾ, ਦੇਸ਼ਕਾਰ, ਸੋਹਨੀ, ਅਡਾਣਾ, ਜਲਧਰ ਕੇਦਾਰ, ਕਾਲਿੰਗੜਾ, ਹਿੰਡੋਲ, ਬਰਵਾ ਆਦਿ ਵਿਚ ਨਹੀਂ ਹੋ ਸਕਦੀ। ਕੁਝ ਰਾਗ ਭੈਰਵੀ, ਤਿਲੰਗ, ਪੀਲੂ, ਪਹਾੜੀ, ਖਮਾਜ, ਤਿਲਕ-ਕਾਮੋਦ ਆਦਿ ਰਾਗਾਂ ਵਿਚ ਚੰਚਲਤਾ ਪਾਈ ਜਾਂਦੀ ਹੈ ਇਹਨਾਂ ਨੂੰ ਗੰਭੀਰ ਪ੍ਰਕਰਿਤੀ ਦੇ ਰਾਗ ਨਹੀਂ ਕਿਹਾ ਜਾ ਸਕਦਾ। ਅਸੀਂ ਇਹਨੂੰ ਸ਼ਿਸ਼ੂ ਰਾਗ ਜਾਂ ਪੁਤਰ ਰਾਗ ਜਾਂ ਪੁਤਰ ਬਧੂ ਆਦਿ ਨਾਮ ਦੇ ਸਕਦੇ ਹਾਂ। ਕੁਝ ਰਾਗ ਸ਼ਿੰਗਾਰ ਰਸ ਪ੍ਰਧਾਨ ਹੁੰਦੇ ਹਨ ਕੁਝ ਗੰਭੀਰ ਇਹਨਾਂ ਦੇ ਸੁਭਾਵ ਨੂੰ ਸਾਮਣੇ ਰਖ ਕੇ ਹੀ ਗੁਣੀਜਨਾਂ ਨੇ ਰਾਗ ਰਾਗਨੀ ਆਦਿ ਸਾਰਾ ਪ੍ਰਵਾਰ ਰਚਿਆ ਸੀ।

ਹਾਂ। ਮੈਂ ਕਹਿ ਰਿਹਾ ਸੀ ਕਿ ਬਸੰਤ ਦੋ ਪ੍ਰਕਾਰ ਦਾ ਹੈ। ਇਕ ਪੂਰਵੀ ਥਾਟ ਦਾ ਅਤੇ ਦੂਜਾ ਮਾਰਵਾ ਥਾਟ ਦਾ। ਪੂਰਵੀ ਥਾਟ ਦੇ ਬਸੰਤ ਦੇ ਸੁਰ ਇਸ ਪ੍ਰਕਾਰ ਹਨ :—

ਰਿਖਬ, ਧੈਵਤ ਕੋਮਲ, ਗੰਧਾਰ ਅਤੇ ਨਿਸ਼ਾਦ ਸੁਧ ਦੋਨੋ ਮਧਿਅਮ ਪ੍ਰਯੋਗ ਹੁੰਦੇ ਹਨ। ਦੂਜਾ ਪ੍ਰਕਾਰ ਮਾਰਵਾ ਥਾਟ ਦਾ ਹੈ। ਉਸ ਦੇ ਸੁਰ ਇਸ ਪ੍ਰਕਾਰ ਹਨ :—

ਰਿਖਬ ਕੋਮਲ, ਗੰਧਾਰ, ਧੈਵਤ, ਨਿਸ਼ਾਦ ਸੁਧ ਅਤੇ ਦੋਨੋ ਮਧਿਅਮ ਪ੍ਰਯੋਗ ਹੁੰਦੇ ਹਨ। ਇਸ ਪ੍ਰਕਾਰ ਵਿਚ ਪੰਚਮ ਸੁਰ ਵਰਜਿਤ ਹੈ। ਇਹ ੬ ਸੁਰ ਦਾ ਰਾਗ ਹੈ।

ਪ੍ਰਚਾਰ ਵਿਚ ਬਹੁਤਾ ਪੂਰਵੀ ਥਾਟ ਵਾਲਾ ਬਸੰਤ ਹੀ ਹੈ। ਬਸੰਤ ਦੀ ਚਾਲ ਉਤਰਾਂਗਾਂ ਪ੍ਰਧਾਨ ਰਹਿੰਦੀ। ਉਤਰਾਂਗ ਤੋਂ ਭਾਵ ਹੈ ਕਿ ਇਹ ਉਚੇ ਸੁਰਾਂ ਯਾਨੀ ਤਾਰ ਸਪਤਕ ਵਿਚ ਅਧਿਕ ਨਿਖਰਦਾ ਹੈ।

**ਬਸੰਤ ਦਾ ਸਾਹਿਤ :—**

ਬਸੰਤ ਇਕ ਰੁਤ ਹੈ ਇਸ ਰੁਤ ਦਾ ਪ੍ਰਧਾਨ ਰਾਗ ਵੀ ਬਸੰਤ ਰਾਗ ਹੀ ਹੈ। ਇਸ ਲਈ ਇਸ ਨੂੰ ਅਸੀਂ ਰੁਤ ਰਾਗ ਕਹਿੰਦੇ ਹਾਂ। ਇਸ ਦਾ ਸਮਾਂ ਮਾਘ, ਫਗਨ ਦੇ ਮਹੀਨੇ—ਅਧੀ ਜਨਵਰੀ ਫਰਵਰੀ ਅਤੇ ਅਧੀ ਮਾਰਚ ਤਕ ਇਸ ਦਾ ਖੇਤਰ ਹੈ। ਫਗਨ ਦੇ ਮਹੀਨੇ ਕਾਰਨ ਇਸ ਦੇ ਗੀਤਾਂ ਵਿੱਚ ਫਾਗੁਨ ਦਾ ਜ਼ਿਕਰ ਬਹੁਤ ਆਉਂਦਾ ਹੈ। ਸ਼ਾਸਤ੍ਰੀ ਸੰਗੀਤ ਦੀਆਂ ਬੰਦਸ਼ਾਂ ਵਿਚ ਇਸ ਦਾ ਵਰਨਣ ਇਸ ਪ੍ਰਕਾਰ ਹੈ।

**ਰਾਗ ਬਸੰਤ**

ਸਥਾਈ :

ਫਗਵਾ ਬ੍ਰਿਜ ਦੇਖਨ ਕੋ ਚਲੋ ਰੀ।
ਫਗਵੇ ਮੇਂ ਮਿਲੇਂਗੇ ਕੁੰਵਰ ਸ਼ਾਮ ਜਹਾਂ
ਰਾਹ ਚਲਤ ਬੋਲੇ ਕਗਵਾ।

ਅੰਤਰਾ :

ਆਇ ਬਸੰਤ ਸਕਲ ਬਨ ਫੂਲੇ
ਰਸੀਲੇ ਲਾਲ ਸੋਂ ਨੇਹ ਲਗਵਾ॥

ਸਥਾਈ :

ਸਰਸ ਬਸੰਤ ਸੁਗੰਧ ਨਈ ਬਨ ਬੇਲੀ
ਫੂਲ ਰਹੀ ਸਬ ਬੇਲਾ ਚੰਬੇਲੀ।

ਅੰਤਰਾ :

ਪਵਨ ਸੁਗੰਧਿਤ ਬਹਿਤ ਚਹੂੰ ਓਰ
ਗਾਏ ਬਸੰਤ ਚਤੁਰ ਅਲਬੇਲੀ

ਸਥਾਈ :

ਨਈ ਬਸੰਤ ਨਈ ਸਬ ਸਖੀਆਂ।
ਨਈ ਨਈ ਤਾਨ ਗਾਵਣ ਗੋਰੀ।

ਅੰਤਰਾ :

ਨਈ ਧੇ ਬੰਸੀ ਨਈ ਡਫ ਬਾਜਤ,
ਨਵਲ ਰਾਧਿਕਾ ਭਾਨੁ ਕਿਸ਼ੋਰੀ।

**ਰਾਗ ਬਸੰਤ — ਧਮਾਰ**

ਸਥਾਈ :

ਗਾਵੇ ਬਸੰਤ ਰਿਤੂ ਖੇਲੇ ਧਮਾਰ ਡਾਰੇ ਅਬੀਰ,
ਸਬ ਮਿਲ ਕੇ ਨਾਰੀ।

ਅੰਤਰਾ :

ਮ੍ਰਿਦੰਗ ਝਾਂਝਰ ਡਫ ਕਿਨਰੇ ਬਜਾਵਤ,
ਪਰਨ ਪਰਤ ਹੈ ਏਕ ਤਾਲ॥

ਇਸ ਸਾਹਿਤ ਤੋਂ ਸਾਫ ਜ਼ਾਹਰ ਹੈ ਕਿ ਰਾਗ ਬਸੰਤ ਦੇ ਗੀਤਾਂ ਵਿਚ ਬਸੰਤ ਜਾ ਫਾਗਨ ਦਾ ਜ਼ਿਕਰ ਅਧਿਕਾਂਸ਼ ਮਾਤਰਾ ਵਿਚ ਮਿਲਦਾ ਹੈ। ਹਰੇਕ ਸਾਲ ਬਸੰਤ ਰਿਤੂ ਆਵੇਗੀ, ਮੇਲੇ ਲਗਨਗੇ ਰਾਗ ਬਸੰਤ ਗਾਇਆ ਬਜਾਇਆ ਜਾਵੇਗਾ। ●



Sri Satguru Jagjit Singh Ji Elibrary NamdhariElibrary@gmail.com

Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS

QUALITY MARKED




ਕੁਆਲਟੀ ਮਾਰਕਡ

ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

Grams : HABI INDUSTRIES

Phone : 2/37

***HABI INDUSTRIES (Regd.)***

10, Industrial Area,
PHAGWARA—144401,



Sri Satguru Jagjit Singh Ji Elibrary NamdhariElibrary@gmail.com

ਰਿਪੋਰਤਾਜ

# ਇੱਕ ਆਨੰਦ ਮਈ ਕਾਰਜ

ਬੀਤੇ ਦੋ ਦਸੰਬਰ (੧੯੮੯) ਨੂੰ ਸ੍ਰੀ ਭੈਣੀ ਸਾਹਿਬ ਵਿੱਚ ਇੱਕ ਅਹਿਮ ਕਾਰਜ ਬੜੇ ਸਾਧਾਰਨ ਰੂਪ ਵਿਚ ਬਗ਼ੈਰ ਕਿਸੇ ਪਬਲਿਸਿਟੀ ਅਤੇ ਜਲੌ ਦੇ ਸੰਪੰਨ ਹੋਇਆ। ਸਮਾਂ ਸੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਹੋਣਹਾਰ ਪ੍ਰਤਿਭਾਸ਼ੀਲ ਅਤੇ ਲਾਡਲੀ ਸਪੁਤਰੀ 'ਬੀਬਾ ਜੀ' (ਸਾਹਿਬ ਕੌਰ) ਦਾ ਆਨੰਦ ਕਾਰਜ। ਉਂਜ ਤਾਂ ਸਮੁਚਾ ਨਾਮਧਾਰੀ ਜਗਤ ਹੀ ਸਤਿਗੁਰੂ ਜੀ ਦੀ ਉਮਤ ਹੈ ਅਤੇ ਕਦੀ ਵੀ ਕਿਸੇ ਨਾਮਧਾਰੀ ਨੇ ਆਪਣੇ ਬਿੰਦੀ ਮਾਤਾ ਪਿਤਾ ਤੋਂ ਇਨਾਂ



ਸ੍ਰੀ ਜਗਤਾਰ ਸਿੰਘ ਜੀ
ਜਿਨਾਂ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਏਨੀ ਮਹਾਨ ਕ੍ਰਿਪਾ ਹੋਈ ਹੈ ਕਿ ਇਹਨਾਂ ਨੂੰ ਆਪਣੀ ਪੁਸ਼ਪ ਪੁੱਤਰੀ ਬੀਬਾ ਜੀ ਸਾਹਿਬ ਕੌਰ ਦਾ ਸਾਥ ਦੇ ਨਿਵਾਜਿਆ ਹੈ। (ਫੋਟੋ : ਪ. ਸ. ਕਵੀ)

ਪਿਆਰ ਅਤੇ ਧਿਆਨ ਪ੍ਰਾਪਤ ਨਹੀਂ ਕੀਤਾ ਜਿਨਾ ਕਿ ਸਤਿਗੁਰੂ ਜੀ ਤੋਂ ਪ੍ਰਾਪਤ ਕਰਦੇ ਹਨ ਪਰ ਦੁਨੀਆਂਵੀ ਰਿਸ਼ਤੇ ਕਾਰਨ ਬੀਬਾ ਜੀ ਦੇ ਆਨੰਦ ਕਾਰਜ ਬਾਬਤ ਹਰ ਕਿਸੇ ਨੂੰ ਉਤਸਕਤਾ ਤਾਂ ਸ਼ੀ ਹੀ। ਨਾਮਧਾਰੀਆਂ ਦੇ ਅਨੰਦ ਕਾਰਜ ਬਹੁਤ ਸਾਦੇ ਢੰਗ ਨਾਲ ਹੁੰਦੇ ਹਨ। ਜੇ ਉਕਤਾਈਆਂ ਹੋਣ ਤਾਂ ਜੁਰਮਾਨੇ ਅਤੇ 'ਤਨਖਾਹਾਂ' ਲਗਦੀਆਂ ਹਨ ਇਸ ਕਰਕੇ ਬੀਬਾ ਜੀ ਦੇ ਅਨੰਦ ਕਾਰਜ ਬਾਰੇ ਅਨੁਮਾਨ ਲਗਦੇ ਸਨ ਕਿ ਉਹ ਕਿਹੋ ਜਿਹਾ ਹੋਵੇਗਾ। ਬੀਬਾ ਜੀ ਸਤਿਗੁਰੂ ਜੀ ਦੀ ਸਪੁਤਰੀ ਹੋਣ ਕਾਰਨ ਉਚੇਚੇ ਸਤਿਕਾਰ ਦੇ ਪਾਤਰ ਤਾਂ ਸਨ ਹੀ ਆਪਣੇ ਨਿੱਜੀ ਗੁਣਾਂ ਕਾਰਨ ਉਹ ਸਮੁਚੇ ਪੰਥ ਵਲੋਂ ਦਿਲੀ ਪਿਆਰ ਅਤੇ ਸੁਭ ਹਮਦਰਦੀਆਂ ਵੀ ਪ੍ਰਾਪਤ ਕਰਦੇ ਆਏ ਹਨ। ਐਡੀ ਉਚੀ ਥਾਂ ਤੇ ਹੋਣ ਦੇ ਬਾਵਜੂਦ ਵੀ ਉਹ ਜਿਸ ਹਲੀਮੀ ਜਿਸ ਸਤਿਕਾਰ ਅਤੇ ਸਲੀਕੇ ਨਾਲ ਜਨ ਸਾਧਾਰਨ ਨਾਲ ਪੇਸ਼ ਆਉਂਦੇ ਤੇ ਗਲ ਬਾਤ ਕਰਦੇ ਸਨ, ਉਹ ਹਰ ਇਕ ਦੇ ਦਿਲ ਵਿਚ ਘਰ ਕਰ ਜਾਂਦਾ ਸੀ। ਬੀਬੀ ਨਰਿੰਦਰ ਕੌਰ ਨੇ ਬੜੀ ਲਗਨ ਅਤੇ ਕੁਰਬਾਨੀ ਨਾਲ ਉਹਨਾਂ ਦੀ ਦੇਖ ਰੇਖ ਕੀਤੀ ਅਤੇ ਤਾਲੀਮ ਦਵਾਈ ਅਤੇ ਉਹਨਾਂ ਨੂੰ ਛੋਟੀ ਉਮਰ ਵਿਚ ਹੀ ਸੰਗੀਤ ਕਲਾ ਤੋਂ ਲੈ ਕੇ ਦੁਨਿਆਵੀ ਸ਼੍ਰਿਸ਼ਟਾਚਾਰ ਵਿਚ ਨਿਪੁੰਨ



ਬੀਬਾ ਜੀ ਸਾਹਿਬ ਕੌਰ

ਕੀਤਾ। ਬੀਬਾ ਜੀ ਦੇ ਦਰਸ਼ਨ ਆਮ ਤੌਰ ਤੇ ਲੰਗਰ ਪਕਾਉਣ ਜਾਂ ਦੂਸਰੇ ਸੇਵਾ ਕਾਰਜਾਂ ਵਿਚ ਹੁੰਦੇ ਵੇਖ ਕੇ ਸਿਰ ਡੂੰਘੇ ਸਤਿਕਾਰ ਵਿਚ ਝੁਕ ਜਾਂਦਾ।

ਇਸ ਵਾਸਤੇ ਉਹਨਾਂ ਦੇ ਆਨੰਦ ਕਾਰਜ ਦਾ ਸਮਾਗਮ ਹਰ ਨਾਮਧਾਰੀ ਵਾਸਤੇ ਜ਼ਿੰਦਗੀ ਦੀ ਅਹਿਮ ਸੁਭ ਘਟਨਾ ਤਾਂ ਸੀ ਹੀ ਆਮ ਲੋਕਾਂ ਵਾਸਤੇ ਵੀ ਦਿਲਚਸਪੀ ਦਾ ਕਾਰਨ ਸੀ।

ਪਰ ਇਹ ਅਹਿਮ ਘਟਨਾ ਸਾਧਾਰਨ ਰੂਪ ਵਿਚ ਹੀ ਬੀਤ ਗਈ। ਨਾ ਅਖਬਾਰਾਂ ਵਿਚ ਖਬਰਾਂ, ਨਾ ਸਰਕਾਰੀ ਗੈਰ


Sri Satguru Jagjit Singh Ji Elibrary NamdhariElibrary@gmail.com

ਸਰਕਾਰੀ ਜਾਂ ਧਾਰਮਕ ਵੀ. ਆਈ. ਪੀਜ਼. ਦਾ ਜਮ ਘਟਾ ਅਤੇ ਨਾਂ ਹੀ ਇਸ ਮੌਕੇ ਨਾਲ ਸਬੰਧਤ ਕੋਈ ਫਾਲਤੂ ਰਸਮ।

ਦੋ ਦਸੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਤਿੰਨ ਹਫਤਿਆਂ ਤੋਂ ਚਲ ਰਹੇ ਵਿਸ਼ੇਸ਼ ਨਾਮ ਸਿਮਰਨ ਜੱਪ ਪ੍ਰਯੋਗ ਦੀ ਸਮਾਪਤੀ ਸੀ। ਇਨੇ ਦਿਨ ਇਥੇ ਨਾਮ ਸਿਮਰਨ ਦਾ ਅੱਠ ਅੱਠ ਘੰਟੇ ਰੋਜ਼ਾਨਾ ਅਭਿਆਸ ਚਲਦਾ ਰਿਹਾ ਸੀ ਅਤੇ ਇਹ ਨਿਤ ਦੇ ਨੇਮ ਤੋਂ ਇਲਾਵਾ ਸੀ। ਅੰਤਮ ਦਿਨ ਇਸ ਮੇਲੇ ਤੇ ਹਜ਼ਾਰਾਂ ਸੰਗਤਾਂ ਆਈਆਂ ਹੋਈਆਂ ਸਨ ਅਤੇ ਸਦਾ ਵਾਂਗ ਹੀ ਬਹੁਤ ਸਾਰੇ ਯੁਵਕ ਨਾਮਧਾਰੀਆਂ ਜੋੜਿਆਂ ਦੇ ਸਮੂਹਕ ਅਨੰਦ ਕਾਰਜ ਹੋਣੇ ਸਨ। ਨਾਮ ਸਿਮਰਨ ਦੇ ਨਾਲ ਕੀਰਤਨ ਅਤੇ ਸੰਗੀਤ ਦਾ ਪ੍ਰੋਗਰਾਮ ਸਦਾ ਵਾਂਗ ਹੀ ਚਲਦਾ ਰਿਹਾ ਸੀ। ਇਸ ਅਨੰਦ ਸਮਾਰੋਹ ਵਾਸਤੇ ਕਿਸੇ ਨੂੰ ਸਦਾ ਪਤਰ ਨਹੀਂ ਭੇਜਿਆ ਗਿਆ ਸੀ ਅਤੇ ਨਾ ਹੀ ਸੂਚਨਾ ਪ੍ਰਕਾਸ਼ਤ ਕੀਤੀ ਗਈ ਸੀ। ਜੇ ਅਜਿਹਾ ਹੋ ਜਾਂਦਾ ਤਾਂ ਪਤਾ ਨਹੀਂ ਕਿੰਨਾ ਇਕੱਠ ਹੋ ਜਾਂਦਾ ਪਰ ਹੁਣ ਵੀ ਇਹ ਖਬਰ ਜ਼ਬਾਨੀ ਕਲਾਮੀ ਤਾਂ ਕਾਫੀ ਹਦ ਤੱਕ ਫੈਲ ਚੁਕੀ ਸੀ ਇਸ ਲਈ ਕੁਝ ਵਿਸ਼ੇਸ਼ ਪ੍ਰਾਹੁਣੇ ਪਹੁੰਚ ਹੀ ਗਏ ਸਨ। ਭਾਰਤੀ ਸੰਗੀਤ ਦੀ ਦੁਨੀਆਂ ਵਿਚ ਸਰੋਦ ਦੇ ਬਾਦਸ਼ਾਹ ਉਸਤਾਦ ਅਮਜਦ ਅਲੀ ਅਤੇ ਤਬਲਾ ਸਮਰਾਟ ਪੰਡਿਤ ਕ੍ਰਿਸ਼ਨ ਮਹਾਰਾਜ, ਤਾਰ ਸ਼ਹਿਨਾਈ ਵਾਦਕ ਉਸਤਾਦ ਪਿਆਰਾ ਸਿੰਘ ਇਤਿਆਦਕ ਕਲਾਕਾਰ ਸੁਸ਼ੋਭਤ ਸਨ (ਉਸਤਾਦ ਵਲਾਇਤ ਖਾਂ ਸਾਹਿਬ ਦੇ ਸਾਰੇ ਪਰਿਵਾਰ ਨੇ...ਲੇਖਕ ਨਾਲ ਬਾਅਦ ਵਿਚ ਇਕ ਮੁਲਾਕਾਤ ਸਮੇਂ ਇਸ ਸਮਾਗਮ ਤੇ ਨਾ ਪਜ ਸਕਣ ਦੀ ਮਜਬੂਰੀ ਤੇ ਬਹੁਤ ਹੀ ਦਿਲੀ ਖੇਦ ਪ੍ਰਗਟ ਕੀਤਾ ਸੀ) ਕਾਮਰੇਡ ਜਗਜੀਤ ਸਿੰਘ ਅਨੰਦ ਐ. ਪੀ., ਸ੍ਰੀਮਤੀ ਉਰਮਿਲਾ ਅਨੰਦ, ਪ੍ਰੀਤਲੜੀ ਸੰਪਾਦਕ ਸ੍ਰੀ ਨਵਤੇਜ ਸਿੰਘ ਤੇ ਉਘੇ ਸਨਅਤਕਾਰ ਸ. ਹਰਨਾਮ ਸਿੰਘ ਭੱਟੀ ਨੂੰ ਵੀ ਕਨਸੋਅ ਮਿਲ ਚੁਕੀ ਸੀ ਤੇ ਉਹ ਵੀ ਸਾਰੇ ਵੇਲੇ ਸਿਰ ਪੁਜ ਗਏ ਸਨ ਗੁਰੂ ਪਰਿਵਾਰ ਚੋਂ ਠਾਕਰ ਸ਼ਮਸ਼ੇਰ ਸਿੰਘ ਤੇ ਠਾਕਰ ਵਜ਼ੇਸ਼ਵਰ ਸਿੰਘ (ਸਪੁਤਰ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ) ਪਰਿਵਾਰ ਸਮੇਤ ਆਏ ਹੋਏ ਸਨ ਨਾਮਧਾਰੀ ਪੰਥ ਦੇ ਸੂਬੇ, ਜਥੇਦਾਰ, ਵਿਦਵਾਨ ਅਤੇ ਸੰਸਥਾਵਾਂ ਦੇ ਮੁਖੀਆਂ ਤੋਂ ਇਲਾਵਾ ਹੋਰ ਸਾਧ ਸੰਗਤ ਬਹੁਤ ਸੀ।

ਇਸੇ ਸਮੇਂ ਤੇ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਨੇ ਆਪਣੀ ਚਲ ਰਹੀ ਤਕਰੀਰ ਵਿਚ ਜਦੋਂ ਇਸ ਅਨੰਦ ਕਾਰਜ ਦਾ ਜ਼ਿਕਰ ਕਰ ਦਿਆਂ ਕੁਝ ਸ਼ਬਦ ਕਹੇ ਤਾਂ ਵਾਤਾਵਰਨ ਕਰੁਣਾਮਈ ਹੋਣ ਤੋਂ ਬਚਾਉਣ ਵਾਸਤੇ ਉਹਨਾਂ ਨੂੰ ਇਸ ਪ੍ਰਸੰਗ ਵਿਚ ਕੁਝ ਕਹਿਣ ਤੋਂ ਰੋਕ ਦਿਤਾ ਗਿਆ।

ਇਸ ਸਮੇਂ ਦਾ ਵਾਤਾਵਰਨ ਉੱਚ ਪਧਰ ਦਾ ਸਾਤਵਿਕ ਅਤੇ ਕਲਾਮਈ ਸੀ। ਸਵੇਰੇ ਤਿੰਨ ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀਆਂ ਨਾਲ ਸਤਿਗੁਰੂ ਜੀ ਨੇ ਆਪ ਕੀਤਾ। ਸ. ਹਰਭਜਨ ਸਿੰਘ, ਹਰਬੰਸ ਸਿੰਘ, ਗੁਰਦੇਵ ਸਿੰਘ, ਬਲਜੀਤ ਸਿੰਘ ਅਤੇ ਹੋਰ ਸੰਗੀਤ ਕਲਾਕਾਰਾਂ ਦੀ ਮਿਲਵੀਂ ਸੰਗਤ ਕੀਰਤਨ ਵਿਚ ਅਨੂਠਾਂ ਰਸ ਭਰ ਰਹੀ ਸੀ। ਸ਼ਾਸਤਰੀ ਅਤੇ ਗੁਰਮਤ ਸੰਗੀਤ ਦੀਆਂ ਅਨੇਕਾਂ ਪੁਰਾਤਨ ਰੀਤਾਂ, ਧਰੁਪਦਾਂ ਧਮਾਰਾਂ ਦਾ ਗਾਇਨ, ਆਲਾਪਾਂ ਤੋੜਿਆਂ ਅਤੇ ਤਿਹਾਈਆਂ ਸਹਿਤ ਹੋ ਰਿਹਾ ਸੀ। ਸੰਤ ਖਜ਼ਾਨ ਸਿੰਘ ਅਵਤਾਰ ਸਿੰਘ ਅਤੇ ਹੋਰਨਾਂ ਰਾਗੀਆਂ ਦੁਆਰਾ ਤਬਲੇ ਦੀਆਂ ਕਈ ਜੋੜੀਆਂ ਦਾ ਪ੍ਰਯੋਗ ਹੋ ਰਿਹਾ ਸੀ।

ਸੰਤ ਖਜ਼ਾਨ ਸਿੰਘ ਜੀ ਦੀਆਂ ਤਬਲੇ ਤੇ ਪਲਟਵੀਆਂ ਤਾਲਾਂ ਲੈਆਂ ਅਤੇ ਘੁੰਗਰੀਆਂ ਦੇ ਪ੍ਰਦਰਸ਼ਨ ਨੂੰ ਕੀਰਤਨ ਵਿਚ ਉਪਸਥਿਤ ਸਨਮਾਨਯੋਗ ਉਸਤਾਦ ਕਲਾਕਾਰ ਉਸਤਾਦ ਅਮਜਦ ਅਲੀ ਤੇ ਪੰ. ਕਿਸ਼ਨ ਮਹਾਰਾਜ ਬਹੁਤ ਪ੍ਰਸੰਨ ਮੁਦਰਾ ਵਿਚ ਸੁਣ ਰਹੇ ਅਤੇ ਦਾਦ ਵਜੋਂ ਬਾਰ ਬਾਰ ਸਿਰ ਹਿਲਾ ਰਹੇ ਸਨ ਸ. ਪਿਆਰਾ ਸਿੰਘ ਜੀ ਦੀ ਤਾਰ ਸ਼ਹਿਨਾਈ ਬਾਰ ਬਾਰ ਫਿਜ਼ਾ ਵਿਚ ਗੂੰਜਦੀ ਸ਼ਬਦ ਨਾਲ ਸੁਰ ਦਾ ਮੇਲ ਕਰਦੀ ਉਤਲੀਆਂ ਮੰਜ਼ਲਾਂ ਤੇ ਲੈ ਜਾਂਦੀ, ਸ. ਮਹਿੰਦਰ ਸਿੰਘ ਦਾ ਸੁਨਿਹਰੀ ਗਲਾ ਸਭ ਨੂੰ ਮੋਹਦਾ। ਸੰਗੀਤ, ਸ਼ਬਦਾਂ ਅਤੇ ਅਨੇਕਾਂ ਪ੍ਰਮਾਣਾਂ ਨਾਲ ਆਭੂਸ਼ਿਤ ਇਸ ਕੀਰਤਨ ਦੀ ਅਗਵਾਈ ਖੁਦ ਸਤਿਗੁਰੂ ਜੀ ਆਪ ਦਿਲਰੁਬਾ ਵਾਦਨ ਨਾਲ ਕਰ ਰਹੇ ਸਨ ਅਤੇ ਮਹਾਰਾਜ ਬੀਰ ਜੀ ਸਾਥ ਦੇ ਰਹੇ ਸਨ।

ਇਸੇ ਸ਼ੁਭ ਅਵਸਰ ਤੇ ਹੀ ਉਸਤਾਦ ਅਮਜਦ ਅਲੀ ਦਾ ਅਦਭੁਤ ਸਰੋਦ ਵਾਦਨ ਦਾ ਪ੍ਰੋਗਰਾਮ ਹੋਇਆ। ਤਬਲੇ ਦਾ ਸਾਥ ਪੰਡਿਤ ਕਿਸ਼ਨ ਮਹਾਰਾਜ ਦਾ। ਸ੍ਰੀ ਭੈਣੀ ਸਾਹਿਬ ਦੇ ਅੰਮ੍ਰਿਤ ਵੇਲੇ ਦੇ ਸ਼ਾਂਤ ਵਾਤਾਵਰਨ ਵਿਚ ਜਦੋਂ ਉਸਤਾਦ ਜੀ ਦੀਆਂ ਸਰੋਦ ਦੀਆਂ ਸੁਰਾਂ ਉਚੇ ਹੋਂਦੀਆਂ ਤਾਂ ਨਾਲ ਹੀ ਘਣੇ


Sri Satguru Jagjit Singh Ji Elibrary NamdhariElibrary@gmail.com

ਬਿਰਛਾਂ ਤੇ ਬੈਠੇ ਮੋਰਾਂ ਨੇ ਵੀ ਆਪਣੀਆਂ ਹੁਕਾਂ ਅਲਾਪ ਕੇ ਇਸ ਅਨੰਦਮਗੀ ਵਾਤਾਵਰਨ ਦਾ ਸੁਆਗਤ ਕੀਤਾ ।

ਸ੍ਰੀ ਭੈਣੀ ਸਾਹਿਬ ਵਿਚ ਉਸਰ ਰਹੇ ਸ੍ਰੀ ਪ੍ਰਤਾਪ ਮੰਦਰ ਦਾ ਵਿਸ਼ਾਲ ਹਾਲ ਖੱਚਾ ਖਚ ਭਰਿਆ ਸੀ। ਸਟੇਜ ਦੇ ਸਾਹਮਣੇ ਮੰਡਲ ਵਿਚ ਹਵਨ ਹੋ ਚੁਕਿਆ ਸੀ ਅਤੇ ਚਿਟੀਆਂ ਚਾਦਰਾਂ ਵਿਛਿਆਂ ਹੋਈਆਂ ਸਨ । ਸਤਿਗੁਰੂ ਜੀ ਨੂੰ ਨਮਸਕਾਰ ਕਰ ਕਰ ਕੇ ਪਹਿਲਾਂ ਲੜਕੇ ਆਪਣਾ ਅਸਥਾਨ ਕਰਮਵਾਰ ਗ੍ਰਹਿਣ ਕਰ ਰਹੇ ਸਨ ਅਤੇ ਬਾਅਦ ਵਿਚ ਆਨੰਦ ਵਾਲੀਆਂ ਬੀਬੀਆਂ ਇਵੇਂ ਹੀ ਪਹਿਲਾਂ ਸਤਿਗੁਰੂ ਜੀ ਨੂੰ ਨਮਸਕਾਰ ਕਰਦੀਆਂ ਅਤੇ ਬਾਅਦ ਵਿਚ ਆਪਣੇ ਬਨਣ ਵਾਲੇ ਪਤੀ ਦੇਵ ਨੂੰ ਨਮਸਕਾਰ ਕਰ ਕੇ ਨਾਲ ਨਾਲ ਸਥਾਨ ਗ੍ਰਹਿਣ ਕਰਦੀਆਂ। ਠਾਕਰ ਦਲੀਪ ਸਿੰਘ ਜੀ ਜਿਨਾਂ ਤੇ ਪ੍ਰਬੰਧ ਦੀ ਜ਼ਿਮੇਵਾਰੀ ਸੀ, ਨੇ ਵਿਆਹਾਂ ਸਬੰਧੀ ਮਾਪਿਆਂ ਤੋਂ ਪੁਛ ਪੜਤਾਲ ਕਰਕੇ ਟੋਕਣ ਅਲਾਟ ਕੀਤੇ ਹੋਏ ਸਨ । ਅਜ ਇਸੇ ਸਮਾਗਮ ਵਿਚ ਹੀ ਸ੍ਰੀਮਾਨ ਪੰਡਤ ਗੋਪਾਲ ਸਿੰਘ ਜੀ ਦੇ ਹੋਣਹਾਰ ਸਪੁਤਰ ਸ. ਜਗਮੋਹਨ ਸਿੰਘ ਦਾ ਅਨੰਦ ਵੀ ਹੋ ਰਿਹਾ ਸੀ।

ਬੀਬਾ ਜੀ ਦੇ ਭਾਵੀ ਪਤੀ ਦੇਵ ਦੇ ਦਰਸ਼ਨ ਬਹੁਤੇ ਲੋਕਾਂ ਨੇ ਨਹੀਂ ਕੀਤੇ ਸਨ ਇਸ ਲਈ ਉਹਨਾਂ ਨੂੰ ਵੇਖਣ ਜਾਂਨਣ ਦੀ ਤੀਬਰਤਾ ਬਹੁਤ ਸੀ ਅਤੇ ਖਾਸ ਕਰਕੇ ਮਾਈਆਂ ਤਾਂ ਜ਼ਿਆਦਾ ਹੀ ਉਤਸਕ ਸਨ । ਅਤੇ ਜਦੋਂ ਦੁਲਹਾ ਸ਼ਰੋਮਣੀ ਨੇ ਨਿਮਰਤਾ ਪੂਰਵਕ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਦੀਵਾਨ ਵਿਚ ਥੋਹੜੀ ਹਿਲ ਜੁਲ ਹੋਈ । ਉਹਨਾਂ ਦੇ ਨਾਲ ਹੀ ਜਗਮੋਹਨ ਸਿੰਘ ਜੀ ਵੀ ਸਨ ਜੋ ਵਾਰੀ ਨਾਲ ਨਮਸਕਾਰ ਕਰ ਕੇ ਮੰਡਪ ਵਿਚ ਜਾ ਬੈਠੇ। ਥੋਹੜੀ ਦੇਰ ਬਾਅਦ ਬੀਬਾ ਜੀ ਆਪਣੇ ਅਸਥਾਨ ਤੋਂ ਉਠੇ ਅਤੇ ਉਵੇਂ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਕੇ ਮੰਡਪ ਵਿਚ ਚਲੇ ਗਏ । ਦੂਹਲੇ ਦੇ ਗਲ ਵਿਚ ਉਨ ਦੀ ਮਾਲਾ ਪਾਈ ਅਤੇ ਨਮਸਕਾਰ ਕਰ ਕੇ ਖਬੇ ਹਥ ਸਥਾਨ ਗ੍ਰਹਿਣ ਕੀਤਾ । ਇਵੇਂ ਹੀ ਇਕ ਲੜਕਾ ਇਕ ਲੜਕੀ ਕਰ ਕੇ ਲੜੀ ਵਾਰ ਸਾਰੇ ਜੋੜੇ ਨਾਲੋਂ ਨਾਲ ਬੈਠੇ ਸਨ ।

ਸਾਰਿਆਂ ਨੂੰ ਅਮ੍ਰਿਤ ਛਕਾਇਆ ਗਿਆ ਅਤੇ ਕੰਨ ਵਿਚ ਭਜਨ ਦਸਿਆ ਗਿਆਂ । ਉਪਰੰਤ ਦੋ ਗਰੁਪਾਂ ਵਿਚ ਸਮੂਹਕ ਰੂਪ ਵਿਚ ਆਨੰਦ ਕਾਰਜ ਹੋਏ । ਇਕ ਬੰਨੇ ਗੁਰਬਾਣੀ ਦੀ ਆਦਿ ਬੀੜ ਤੋਂ ਲਾਂਵਾਂ ਦਾ ਉਚਾਰਨ ਹੋ ਰਿਹਾ ਸੀ । ਤੇ ਨਾਲ ਨਾਲ ਮੰਡਪ ਵਿਚ ਹਵਨ ਕੁੰਡ ਦੁਆਲੇ ਚਕਰ ਲਾ ਕੇ ਨਵ ਜੋੜੇ ਗ੍ਰਹਿਸਤ ਮਾਰਗ ਵਿਚ ਪ੍ਰਵੇਸ਼ ਕਰ ਰਹੇ ਸਨ । ਇਸ ਸਮੇਂ ਸਤਿਗੁਰੂ ਜੀ ਨੇ ਆਪਣੇ ਪਰਵਚਨ ਵਿਚ ਫੁਰਮਾਇਆ ਕਿ ਇਸ ਅਨੰਦ ਕਾਰਜ ਵਾਸਤੇ ਕਈਆਂ ਬੰਦਿਆਂ ਨੇ ਬਹੁਤ ਕੀਮਤੀ ਭੇਟਾਵਾਂ ਲਿਆਂਦੀਆਂ ਸਨ ਜਿਨ੍ਹਾਂ ਵਿਚ ਹੀਰਿਆਂ ਦੇ ਹਾਰ ਵੀ ਸ਼ਾਮਲ ਸਨ । ਨਾ ਕੇਵਲ ਉਹਨਾਂ ਨੂੰ ਨਾ ਮਨਜ਼ੂਰ ਕੀਤਾ ਗਿਆ ਸਗੋਂ ਲਿਆਉਣ ਵਾਲਿਆਂ ਨੂੰ ਦੀਵਾਨ ਵਿਚ ਖੜੇ ਕਰਕੇ ਦੰਡ ਲਾਉਣ ਬਾਰੇ ਵੀ ਚਾਹਿਆ ਗਿਆ ਪਰ ਉਹਨਾਂ ਦੇ ਖਿਮਾ ਮੰਗਣ ਤੇ ਇਹ ਵਿਚਾਰ ਤਿਆਗਿਆ ਗਿਆ ।

ਬੀਬਾ ਜੀ ਦੇ ਪਤੀ ਦੇਵ ਬਾਰੇ ਜਾਨਣ ਵਾਸਤੇ ਸਾਰੇ ਉਤਸਕ ਹੋਣਗੇ । ਹਾਂ ਇਹ ਵਡ ਭਾਗੇ ਨੌਜੁਆਨ ਹਨ ਸ. ਜਗਤਾਰ ਸਿੰਘ ਜੀ ਸਪੁਤਰ ਸੰਤ ਮਹਿੰਦਰ ਸਿੰਘ ਜੀ ਪਿੰਡ ੧੭-ਓ ਜ਼ਿਲਾ ਗੰਗਾ ਨਗਰ ਰਾਜਸਥਾਨ । ਰੋਮ ਰੋਮ ਵਿਚ ਗੁਰਸਿਖੀ ਦੀ ਭਾਵਨਾ ਨਾਲ ਓਤਪੋਤ ਸਾਰਾ ਪਰਿਵਾਰ ਹੀ ਸਤਿਗੁਰੂ ਜੀ ਦਾ ਅਗਾਧ ਸ਼ਰਧਾਲੂ ਹੈ ਅਤੇ ਸਾਹਿਬੇ ਜਾਇਦਾਦ ਹੋਣ ਦੇ ਬਾਵਜੂਦ ਅਤਿ ਦਰਜੇ ਦਾ ਨਿਰਮਾਨ ਅਤੇ ਮਿਲਨਸਾਰ ਹੈ । ਸ. ਜਗਤਾਰ ਸਿੰਘ ਜੀ ਨੇ ਕਾਨੂੰਨ ਦਾ ਕੋਰਸ ਕੀਤਾ ਹੋਇਆ ਹੈ। ਉਚਾ ਲੰਮਾ ਕੱਦ ਅਤੇ ਪ੍ਰਭਾਵਸ਼ਾਲੀ ਸ਼ਖਸੀਅਤ ਹੈ । ਸੰਗਤਾਂ ਵਿਚ ਆਮ ਤੌਰ ਤੇ ਵਿਚਰਦੇ ਲਭ ਜਾਣਗੇ ।

ਜਤਨ ਕੀਤਾ ਜਾ ਰਿਹਾ ਹੈ ਕਿ ਇਸ ਸਮਾਗਮ ਦੀਆਂ ਤਸਵੀਰਾਂ ਵਰਿਆਮ ਵਿਚ ਪ੍ਰਕਾਸ਼ਤ ਹੋ ਸਕਣ । ●

— ਜਗਦੀਸ਼ ਸਿੰਘ




Sri Satguru Jagjit Singh Ji Elibrary NamdhariElibrary@gmail.com

# ਸਿਧਾਂਤਕ ਪਰਖ ਵਲ ਰੁਚੀ

ਸਾਹਿਤ ਸਮਸਿਆਵਾਂ ਨੂੰ ਸਿਧਾਂਤਕ ਰੂਪ ਵਿਚ ਸਮਝਣ/ਪਰਖਣ ਤੇ ਵਿਸ਼ਲੇਸ਼ਣ ਦੀ ਰੁਚੀ ਵਿੱਚ ਲਗਾਤਾਰ ਵਾਧਾ ਹੋ ਰਿਹਾ ਹੈ। ਸਾਹਿਤ ਅਤੇ ਸਮਾਜ ਦੇ ਅੰਤਰ ਸਬੰਧਾਂ ਦੇ ਅੰਤਰ-ਨਿਖੇੜ ਨੂੰ ਪਕੜਣ ਵਲ ਰੁਚਿਤ ਹੋਣਾ ਸਮਾਜਿਕ ਵਿਕਾਸ ਦੀ ਅਜੇਹੀ ਸਿਖੱਰ ਉਤੇ ਅਨੁਵਾਰੀ ਵੀ ਹੈ ਤੇ ਸੁਭਾਵਕ ਵੀ। ਸਿਰਫ ਲਿਖਣਾ ਸ਼ਾਇਦ ਹੁਣ ਕਾਫੀ ਨਹੀਂ ਰਿਹਾ ਹੈ—ਕੀ ਲਿਖਿਆ ਜਾ ਰਿਹਾ ਹੈ ਤੇ ਕਿਉਂ ਲਿਖਿਆ ਜਾ ਰਿਹਾ ਹੈ ? ਦਾ ਸੁਆਲ ਉਭਰ ਉਭਰ ਸਾਹਮਣੇ ਆ ਰਿਹਾ ਹੈ ਤੇ ਰਚਿਤ ਸਾਹਿਤ ਦਾ ਵਿਸ਼ਲੇਸ਼ਣ ਕਰਨ ਵਲ ਤੇਜ਼ ਰਫਤਾਰ ਕਦਮ ਪੁਟੇ ਜਾਣੇ ਸ਼ੁਰੂ ਹੋ ਗਏ ਹਨ।

ਅਜੇਹੀ ਲੋੜ ਨੇ ਇਥੋਂ ਤਕ ਸਫਰ ਕੀਤਾ ਹੈ ਕਿ ਵਡੀਆਂ ਸੰਸਥਾਵਾਂ ਦੇ ਮੂੰਹਾਂ ਵਲ ਵੇਖਣ ਦੀ ਲੋੜ ਨੂੰ ਲਗ ਪਗ ਰੱਦ ਹੀ ਕਰ ਦਿਤਾ ਗਿਆ। ਥੋੜੇ ਧਿਆਨ ਤੋਂ ਹੀ ਜਾਹਿਰ ਹੈ ਕਿ ਪਿੰਡਾਂ ਵਿਚਲੀਆਂ ਸਾਹਿਤ ਸਭਾਵਾਂ ਨੇ ਆਪਣੇ ਤੌਰ ਤੇ ਹੀ, ਨਿਕੀਆਂ ਗੋਸ਼ਟੀਆਂ ਕਰਵਾ ਕੇ/ਕਰ ਕੇ ਹੀ ਅਜੇਹਾ ਫਰਜ ਨਿਭਾਉਣਾ ਸ਼ੁਰੂ ਕਰ ਦਿਤਾ ਹੈ—ਇਸ ਵਾਰ ਸਾਡੇ ਧਿਆਨ ਵਿਚ ਹਨ, ਸਾਹਿਤ ਸੰਬੋਧਨ ਸਭਾ ਮੋਹਾਲੀ, ਲਸਾੜੇ ਤੇ ਮੁਕੇਰੀਆ ਦੀ ਕਹਾਣੀ ਗੋਸ਼ਟੀ ਤੇ ਦਿੱਲੀ ਯੂਨੀਵਰਸਟੀ ਦੇ ਅਧੁਨਿਕ ਭਾਰਤੀ ਭਾਸ਼ਾਵਾ ਵਿਭਾਗ ਵਲੋਂ ਕੀਤੀ ਗਈ ਕਨੇਡਾ ਦੀ ਪੰਜਾਬੀ ਕਵਿਤਾ ਬਾਰੇ ਗੋਸ਼ਟੀ ਤੋਂ ਇਲਾਵਾ ਪੰਚਲ ਲਲਿਤ ਕਲਾ ਅਕਾਦਮੀ ਵਲੋਂ ਗੀਤਾਂ ਤੇ ਗ਼ਜ਼ਲਾਂ ਭਰੀ ਸ਼ਾਮ ਦਾ ਆਯੋਜਨ ਤੇ ਤਪੇ ਦੀ ਪੰਜਾਬੀ ਲੇਖਕਾਂ ਦੀ ਕਨਵੇਨਸ਼ਨ ਤੇ ਅੰਮ੍ਰਿਤਸਰ 'ਚ ਹੋਇਆ ਪਾਕਿਸਤਾਨੀ ਤੇ ਭਾਰਤੀ ਪੱਤਰਕਾਰਾਂ ਦਾ ਸਨਮਾਨ ਸਮਾਰੋਹ।

ਸਾਹਿਤ ਸੰਬੋਧਨ ਸਭਾ ਮੋਹਾਲੀ ਵਲੋਂ ਆਪਣੀ ਇਕ ਮੀਟਿੰਗ ਵਿਚ ਹੀ ਜਿਸਦੀ ਪ੍ਰਧਾਨਗੀ ਸਰੋਦ ਸਦੀਪ ਨੇ ਕੀਤੀ —ਕਸ਼ਮੀਰ ਪੰਨੂ ਦੇ ਕਹਾਣੀ ਸੰਗ੍ਰਿਹ ਗੁੰਮ ਹੋਈਆਂ ਚਾਬੀਆਂ ਉਤੇ ਪ੍ਰੋ. ਇਦੋ, ਗੁਰਦੇਵ ਚੌਹਾਨ, ਗੁਲਜ਼ਾਰ ਮੁਹੰਮਦ ਗੋਰੀਆ ਅਤੇ ਅਮਰ ਸਿਰੀ ਵਲੋਂ ਪਰਚੇ ਪੜਵਾਏ ਗਏ। ਪਰਚਾਕਾਰਾਂ ਵਲੋਂ ਜਿਥੇ ਉਸਦੀ ਕਹਾਣੀ ਕਲਾ ਦੀਆਂ ਸਿਖਰਾ। ਸੀਮਾਵਾਂ ਤੇ ਸੰਭਾਵਨਾਵਾਂ ਨੂੰ ਸਮਝਿਆ ਗਿਆ ਉਥੇ ਉਸਦੀਆਂ ਕੁਝ ਪ੍ਰਤੀਨਿਧ ਕਹਾਣੀਆਂ ਜਿਵੇਂ 'ਚਾਨਣ ਦੀ ਲੀਕ', 'ਪਿੰਡ ਦੀ ਮੌਤ' ਤੇ 'ਗੁੰਮ ਹੋਈਆਂ ਚਾਬੀਆਂ' ਨੂੰ ਸਲਾਹਿਆ ਗਿਆ। ਗੋਸ਼ਟੀ ਵਿਚ ਹਾਜ਼ਰ ਕੁਝ ਹੋਰ ਕਹਾਣੀ ਲੇਖਕਾਂ ਤੇ ਕਵੀਆਂ, ਜਿਹਨਾਂ ਵਿਚ ਦੇਵ ਭਾਰਦੁਆਜ, ਅਮਰੀਕ ਸਿੰਘ ਭੋਪਾਲ, ਸਰੋਦ ਸੁਦੀਪ ਤੇ ਰਾਜਿੰਦਰ ਸੋਢੀ ਸ਼ਾਮਲ ਸਨ, ਨੇ ਵੀ ਆਪਣੀਆਂ ਰਚਨਾਵਾਂ ਸੁਣਾਈਆਂ।

**ਪੰਜਾਬੀ ਸਭਿਆਚਕ ਕੇਂਦਰ ਲਸਾੜਾ** ਵਲੋਂ ਕਰਾਇਆ ਸਮਾਗਮ ਜਿਥੇ ਰਾਤ ਨੂੰ ਨਾਟਕ ਪੇਸ਼ਕਾਰੀ ਅਤੇ ਕਵੀ ਦਰਬਾਰ ਵਿਚ ਬਦਲ ਗਿਆ ਉਸੇ ਦਿਨ ਸਮੇਂ ਹੋਈ ਕਹਾਣੀ ਗੋਸ਼ਟੀ ਕਈ ਜ਼ਰੂਰੀ ਪਹਿਲੂਆਂ ਵਲ ਦ੍ਰਿਸ਼ਟੀ-ਕੇਂਦਰ ਹੋਈ। ਕਹਾਣੀ ਦਰਬਾਰ ਵਿਚ ਹਿੱਸਾ ਲੈਣ ਵਾਲਿਆਂ ਵਿਚ ਗੁਰਮੇਲ ਮਡਾਹੜ, ਤੇਜਵੰਤ ਮਾਨ, ਮਹਿੰਦਰ ਦੋਸਾਂਝ, ਗੁਰਮੀਤ ਪਲਾਹੀ, ਭੁਪਿੰਦਰ ਸਿੰਘ ਪੀ. ਸੀ. ਐਸ., ਅਮਰੀਕ ਕੰਗ ਤੇ ਹੰਸ ਪਾਲ ਸ਼ਾਮਲ ਸਨ ਤੇ ਇਥੇ ਵੀ ਜਸਵੰਤ ਕੰਵਲ ਦਾ ਪ੍ਰਧਾਨਗੀ ਭਾਸ਼ਨ ਸਾਹਿਤਕਾਰ ਦੀ ਪ੍ਰਤੀ ਬੱਧਤਾ ਲੋਕਾਂ ਨਾਲ ਹੋਣ ਉਤੇ ਆਪਣੀ ਆਦਤ ਅਨੁਸਾਰ ਹੀ ਜ਼ੋਰ ਦੇਂਦਾ ਹੋਇਆ ਸਮਾਪਤ ਹੋਇਆ।

**ਸਾਹਿਤ ਸਭਾ ਮੁਕੇਰੀਆਂ** ਦੀ ਕਹਾਣੀ ਗੋਸ਼ਟੀ ਦਾ ਸਰੂਪ ਵੀ ਲਗਪਗ ਉਕਤ ਸਮਾਨ ਹੀ ਸੀ – ਪ੍ਰਿੰਸੀਪਾਲ ਸਜਾਨ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਇਸ ਗੋਸ਼ਟੀ ਵਿਚ — 'ਪ੍ਰਗਤੀਵਾਦੀ ਨਿੱਕੀ ਕਹਾਣੀ ਇਕ ਸਰਵੇਖਣ' ਉਤੇ ਲਾਲ ਸਿੰਘ ਵਲੋਂ ਪਰਚਾ ਪੜ੍ਹਿਆ ਗਿਆ—ਮੱਖਣ ਸਿੰਘ ਕੁਹਾੜ, ਡਾ. ਮਹਿੰਦਰ ਸਿੰਘ, ਪ੍ਰੀਤਮ ਸਿੰਘ ਤੇ ਗਿਆਨੀ ਕਰਨੈਲ ਸਿੰਘ ਨੇ ਬਹਿਸ ਵਿਚ ਹਿੱਸਾ ਲਿਆ ਤੇ ਪ੍ਰਿੰਸੀਪਲ ਸਜਾਨ ਸਿੰਘ ਨੇ ਪੇਪਰ ਵਿਚ ਸਰਲਤਾ, ਸੰਖੇਪਤਾ ਤੇ ਇਕਸਰਤਾ ਆਦਿ ਗੁਣਾਂ ਨੂੰ ਨੋਟ ਕਰਨ ਦੇ ਨਾਲ ਨਾਲ ਅਜੋਕੀ ਕਹਾਣੀ ਤੋਂ ਨਿਰਾਸ਼ਤਾ ਦੇ ਅੰਸ਼ਾਂ ਤੋਂ ਬਚਣ ਲਈ ਕਿਹਾ।

ਉਘੇ ਪੰਜਾਬੀ ਕਵੀ ਗੁਰਚਰਨ ਰਾਮਪੁਰੀ ਦੀ ਭਾਰਤ ਆਮਦ ਉਤੇ, ਵਖ ਵਖ ਸ਼ਹਿਰਾਂ ਕਸਬਿਆਂ ਵਿਚ ਜਿਹੜੇ ਸਨਮਾਨ ਸਮਾਰੋਹ ਹੋਏ, ਦਿੱਲੀ ਵਿਰਸਟੀ ਇਚਲਾ ਸਮਾਗਮ ਇਨਾਂ ਸਭ ਨਾਲੋਂ ਇਸ ਕਰਕੇ ਭਿੰਨ ਹੈ ਕਿ ਉਥੇ ਕਨੇਡਾ ਦੀ


Sri Satguru Jagjit Singh Ji Elibrary NamdhariElibrary@gmail.com

ਸਮੁੱਚੀ ਪੰਜਾਬੀ ਕਵਿਤਾ ਦੇ ਵਿਸ਼ਲੇਸ਼ਣ ਹਿਤ ਰਾਮਪੁਰੀ ਦੀ ਕਵਿਤਾ ਦਾ ਮੁਲ ਪਾਉਣ ਵਲ ਵੀ ਰੁਚਿਤ ਹੋਇਆ ਗਿਆ ਅਤੇ ਅਜੇਹੇ ਮੌਕਿਆਂ ਉਤੇ ਸਿਰਫ ਸਨਮਾਨਾਂ ਤੱਕ ਸੀਮਤ ਹੋ ਜਾਣ ਦੀ ਪਿਰਤ ਨੂੰ ਵੀ ਭੰਗ ਕੀਤਾ ਗਿਆ। ਇਸ ਗੋਸ਼ਟੀ ਵਿਚ ਡਾਕਟਰ ਸਤਿੰਦਰ ਸਿੰਘ ਨੂਰ ਨੇ ਰਾਮਪੁਰੀ ਦੇ ਕਾਵਿ-ਸੰਗ੍ਰਹਿ 'ਅੰਨ੍ਹੀ ਗਲੀ' ਬਾਰੇ ਪਰਚਾ ਪੜ੍ਹਿਆ ਤੇ ਮੋਹਣਜੀਤ ਨੇ ਕਨੇਡਾ ਵਿਚ ਵਸਦੇ ਹੋਰ ਪੰਜਾਬੀ ਕਵੀਆਂ ਸੁਖਿੰਦਰ, ਸੁਰਿੰਦਰ ਧੰਜਲ, ਇਕਬਾਲ ਰਾਮੂਵਾਲੀਆ, ਸੁਰਜੀਤ ਕਲਸੀ, ਤੇ ਅਜਮੇਰ ਰੋਡੇ ਦੀਆਂ ਕਰਮਵਾਰ ਘਾਲਨਾਵਾਂ 'ਤਿੰਨ ਕੋਨ', 'ਪੌਣਾਂ ਨਾਲ ਗੁਫ਼ਤਗੂ', 'ਸੁਰਤੀ' ਤੇ 'ਲਕੜ ਦੀਆ ਮੱਛੀਆਂ' ਤੇ ਅਧਾਰਤ ਨਵੀਂ ਕਵਿਤਾ ਦਾ ਵਿਸ਼ਲੇਸ਼ਣ ਆਪਣੇ ਇਕ ਪਰਚੇ ਰਾਹੀਂ ਕੀਤਾ। ਸਮਾਗਮ ਦੀ ਪ੍ਰਧਾਨਗੀ ਪੰਖੇਰੂ ਦੇ ਸੰਪਾਦਕ ਸ੍ਰੀ ਸਾਜਦ ਰਾਣਾ ਨੇ ਕੀਤੀ।

ਚੰਡੀਗੜ੍ਹ ਦੀਆਂ ਵਖ ਵਖ ਸਾਹਿਤ-ਸਭਿਆਚਾਰਕ ਸਭਾਵਾਂ ਵਲੋਂ ਬੀਤੇ ਸਮੇਂ ਤੋਂ ਸਰਗਰਮੀਆਂ ਕਾਫੀ ਤੇਜ਼ ਕੀਤੀਆਂ ਗਈਆਂ ਹਨ - ਇਨ੍ਹਾਂ ਸਾਰੀਆਂ ਸੰਸਥਾਵਾਂ ਵਿਚ ਸ਼ੁਰੂ ਹੋ ਚੁਕਿਆ ਸਮਾਜਿਕ ਮੁਕਾਬਲਾ ਸਰਗਰਮੀਆਂ ਨੂੰ ਤੇਜ਼ ਕਰਨ ਵਿਚ ਲਾਹੇਵੰਦਾ ਰਿਹਾ ਹੈ। ਬੀਤੇ ਦਿਨੀਂ ਪੰਚਲ ਲਲਿਤ ਕਲਾ ਅਕਾਡਮੀ ਵਲੋਂ ਮਨਾਈ ਗਈ ਵਖ ਵਖ-ਲੋਕ ਕਲਾਕਾਰਾਂ ਦੀ ਸ਼ਾਮ ਵਿਸ਼ੇਸ਼ ਧਿਆਨ ਮੰਗ ਰਹੀ ਹੈ। ਪ੍ਰੋਗਰਾਮ ਦਾ ਉਦਘਾਟਨ ਟ੍ਰਿਬਿਊਨ ਦੇ ਸੰਪਾਦਕ ਸ੍ਰੀ ਪ੍ਰੇਮ ਭਾਟੀਆ ਨੇ ਸ਼ਮਾਂ ਨੂੰ ਜਲਾਉਂਦੇ ਹੋਏ ਕੀਤਾ ਗੀਤ ਗੁੰਜਣ ਪ੍ਰੋਗਰਾਮ ਦੀ ਸ਼ੁਰੂਆਤ – 'ਅੱਜ ਮਿਟਾ ਦੇ ਸਾਰੇ ਝਗੜੇ' ਦੇਸ਼ ਭਗਤੀ ਵਾਲੇ ਗੀਤ ਨਾਲ ਹੋਈ। – ਬਰਜੇਸ ਅਹੂਜਾ, ਕੰਵਲ ਇਕਬਾਲ, ਦਪਿੰਦਰ ਕੌਰ ਤੇ ਸਰੋਜ ਖੋਸਲਾ ਨੇ ਸ਼ਿਵ ਕੁਮਾਰ ਬਟਾਲਵੀ, ਸਾਹਿਰ, ਫ਼ੈਜ਼, ਤੇ ਪ੍ਰੇਮ ਵਾਰਬਰਟਨੀ ਦੇ ਗੀਤਾਂ ਤੇ ਗ਼ਜ਼ਲਾਂ ਨੂੰ ਆਵਾਜ਼ ਦੇ ਕੇ ਵਿਸ਼ੇਸ਼ ਰੰਗ ਬੰਨ੍ਹਿਆਂ।

ਪੰਜਾਬੀ ਸਾਹਿਤ ਸਭਾ ਤਪਾ ਦੇ ਸਦੇ ਉਤੇ ਮਾਲਵਾ ਖੇਤਰ ਦੀਆਂ ਪੰਜਾਬੀ ਸਾਹਿਤ ਸਭਾਵਾਂ ਦੇ ਇਕੱਠ ਵਲੋਂ ਜਿਥੇ ਹੋਰ ਸਾਹਿਤ ਸਮਸਿਆਵਾਂ ਉਤੇ ਵਿਚਾਰ ਵਟਾਂਦਰਾ ਕੀਤਾ ਗਿਆ ਉਥੇ ਸਰਕਾਰ ਵਲੋਂ ਲੇਖਕਾਂ ਵਲ ਉਕਾ ਹੀ ਧਿਆਨ ਨਾ ਦਿਤੇ ਜਾਣ ਨੂੰ ਸ਼ਿਦੱਤ ਨਾਲ ਨੋਟ ਕੀਤਾ ਗਿਆਂ —ਇਸ ਕਨਵੈਨਸ਼ਨ ਵਿਚ ਮਾਨਸਾ, ਬਰਨਾਲਾ, ਕੋਟਕਪੂਰਾ, ਰਾਮਪੁਰਾ, ਮੋਗਾ, ਸੰਗਰੂਰ ਧੂਰੀ, ਮਲੇਰਕੋਟਲਾ ਦੀਆਂ ਸਾਹਿਤ ਸਭਾਵਾਂ ਨੇ ਹਿਸਾ ਲਿਆ। ਮੰਗ ਕੀਤੀ ਗਈ ਕਿ ਪੰਜਾਬ ਸਰਕਾਰ ਪੰਜਾਬੀ ਲੇਖਕਾਂ ਵਾਸਤੇ ਪੰਜ ਕਰੋੜ ਰੁਪਿਆ ਰਾਖਵਾਂ ਫੰਡ ਕਾਇਮ ਕਰੇ ਅਤੇ ਇਸਦਾ ਖਰਚ ਲੇਖਕਾਂ ਦੇ ਬੋਰਡ ਦੀ ਨਿਗਰਾਨੀ ਹੇਠ ਕੀਤਾ ਜਾਵੇ। ਲੇਖਕ ਸਭਾਵਾਂ ਦੀ ਸਹਾਇਤਾ ਦੀ ਰਕਮ ਵਧਾ ਕੇ ੫੦ ਹਜ਼ਾਰ ਕੀਤੀ ਜਾਵੇ। ਲੇਖਕਾਂ ਨੂੰ ਪੁਸਤਕਾਂ ਛਾਪਣ ਲਈ ਵਿਸ਼ੇਸ਼ ਮਦਦ ਦਿਤੀ ਜਾਵੇ।

ਪਾਕਿਸਤਾਨ ਤੋਂ ਆਏ ਤਿੰਨ ਪੱਤਰਕਾਰਾਂ ਅਤੇ ਭਾਰਤ ਦੇ ਵਖ ਵਖ ਹਿਸਿਆਂ ਤੋਂ ਅੰਮ੍ਰਿਤਸਰ ਪਹੁੰਚੇ ਪੱਤਰਕਾਰਾਂ ਦੇ ਸਨਮਾਨ ਵਿਚ ਅੰਮ੍ਰਿਤਸਰ **ਵਰਕਿੰਗ ਜਰਨਲਿਸਟ ਐਸੋਸੀਏਸ਼ਨ** ਵਲੋਂ ਗੁਰੂ ਨਾਨਕ ਨਿਵਾਸ ਵਿਖੇ ਇਕ ਸ਼ਾਨਦਾਨ ਸਮਾਗਮ ਕੀਤਾ ਗਿਆ।—ਮਾਜਿਦ ਖਾਨ, ਮਿਸਟਰ ਹਾਸ਼ਮੀ ਤੇ ਮਿਸਟਰ ਭੱਟੀ ਨੂੰ ਵਿਸ਼ੇਸ਼ ਪੁਰਸਕਾਰ ਪ੍ਰਦਾਨ ਕੀਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਲੋਂ ਦਰਬਾਰ ਸਾਹਿਬ ਦੀਆਂ ਸੁੰਦਰ ਫੋਟੋਆਂ ਭੇਟ ਕੀਤੀਆਂ ਗਈਆਂ ਸਮਾਗਮ ਦਾ ਪ੍ਰਬੰਧ ਸ੍ਰੀ ਦਲਬੀਰ ਸਿਘ ਪ੍ਰਧਾਨ ਐਸੋਈਏਸ਼ਨ ਤੇ ਸ੍ਰੀ ਆਰ. ਕੇ. ਸੋਨੀ ਸਕੱਤਰ ਐਸੋਸੀਏਸ਼ਨ ਨੇ ਕੀਤਾ।





Sri Satguru Jagjit Singh Ji Elibrary NamdhariElibrary@gmail.com

'ਮਹਿੰਦਰ ਭੱਟੀ' ਦੇ ਗ਼ਜ਼ਲ ਸੰਗ੍ਰਹਿ

# 'ਇੱਕ ਮੁੱਠੀ ਅੰਗਿਆਰ' ਦੇ ਸ਼ੇਅਰਾਂ ਦੀ ਸੰਰਚਨਾਂ ਵਿਧੀ

ਰੀਵੀਊਕਾਰ : ਜਸਵੰਤ ਬੇਗੋਵਾਲ

ਵਸਤੂ ਜਾਂ ਰੂਪ ਦਾ ਵਖਰੇਵਾਂ ਕਾਵਿ ਰਚਨਾ ਨਾਲ ਨਿਆਂ ਨਹੀਂ ਕਰਵਾ ਸਕਦਾ। ਕਾਵਿ-ਰਚਨਾਂ ਨੂੰ ਇਕ ਸੰਰਚਨਾਂ ਮੰਨਕੇ ਉਸ ਦਾ ਅੰਦਰੂਨੀ ਅਤੇ ਬਾਹਰੀ ਅਧਿਐਨ ਕਰਨਾ ਕਾਵਿ ਰਚਨਾ ਨਾਲ ਇਨਸਾਫ ਕਰਨਾ ਹੈ। ਵਸਤੂ ਅਤੇ ਰੂਪ ਦੋ ਵੱਖਰੇ ਅਸਤਿਤਵ ਨਹੀਂ ਹਨ, ਸਗੋਂ ਹਰ ਵਸਤੂ ਆਪਣਾ ਰੂਪ ਨਾਲ ਲੈ ਕੇ ਹੀ ਪ੍ਰਗਟ ਹੁੰਦੀ ਹੈ। ਕੋਈ ਵੀ ਵਸਤੂ ਨੂੰ ਲੈ ਲਵੋ, ਉਹ ਰੂਪ ਰਹਿਤ ਨਹੀਂ ਹੋ ਸਕਦੀ। ਅਸੀਂ ਵੀ ਹੱਥਲੀ ਪੁਸਤਕ (ਦੀਵਾਨ) ਵਿਚਲੇ ਕੁਝ ਸ਼ਿਅਰਾਂ ਦੀ ਬੁਣਤੀ ਦੀ ਪਛਾਣ ਵਸਤੂ ਤੇ ਰੂਪ ਦੇ ਨਿਖੇੜੇ ਦੀ ਬਜਾਏ ਉਸਦੇ ਸਮੁਚੇ ਰੂਪ ਤੋਂ ਹੀ ਕਰਨ ਦਾ ਪ੍ਰਯਾਸ ਕਰਦੇ ਹਾਂ।

ਹੱਥਲੇ ਦੀਵਾਨ (ਗ਼ਜ਼ਲ ਸੰਗ੍ਰਹਿ –'ਇਕ ਮੁੱਠੀ ਅੰਗਿਆਰ') ਵਿਚ ਜ਼ਿੰਦਗੀ ਦੇ ਵਿਭਿੰਨ ਪਾਸਾਰਾਂ ਅਤੇ ਗਰਭਿਤ ਰਹੱਸਮਈ ਗੁੰਝਲਾਂ ਦਾ ਪ੍ਰਸਤੁਤੀਕਰਣ ਕਲਾਮਈ ਅੰਦਾਜ਼ ਵਿਚ ਰੂਪਮਾਨ ਹੈ। ਸਾਡੀ ਜ਼ਿੰਦਗੀ ਏਨੀ ਗੁੰਝਲਮਈ ਹੈ ਕਿ ਇਸ ਦੀ ਕਿਸੇ ਇਕ ਤੰਦ ਨੂੰ ਸੁਹਿਰਦਤਾ ਪੂਰਵਕ ਖੋਹਲਣਾ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ। ਇਹੀ ਕਾਰਣ ਹੈ ਕਿ ਜ਼ਿੰਦਗੀ ਦੇ ਕਿਸੇ ਵੀ ਪਾਸਾਰ ਦਾ ਲੇਖਾ ਜੋਖਾ ਕਰਨ ਲਈ ਸਾਨੂੰ ਆਧੁਨਿਕਤਾ ਦੇ ਸੰਦਰਭ ਵਿਚ ਕਾਵਿ-ਕਿਰਤ ਦੇ ਕਈ ਅਰਥ ਨਿਰਧਾਰਤ ਕਰਨੇ ਪੈਂਦੇ ਹਨ। 'ਭੱਟੀ-ਕਾਵਿ' ਦੇ ਸਮੁਚ ਨੂੰ ਪਰਖਿਆਂ ਨਿਰਸੰਦੇਹ ਇਹ ਗੱਲ ਰੰਗ ਪਕੜਦੀ ਹੈ ਕਿ ਆਧੁਨਿਕ ਗ਼ਜ਼ਲ-ਕਵਿਤਾ ਲਘੂ ਆਦਮੀ (ਸਧਾਰਨ ਆਦਮੀ) ਦੀ ਅਰਥ ਹੀਣਤਾ ਤੇ ਮਾਨਵੀ ਸਥਿਤੀ ਨੂੰ ਬਿਆਨ ਕਰਨੋਂ ਭਾਂਜਵਾਦੀ ਨਹੀਂ।



ਮਹਿੰਦਰ ਭੱਟੀ

(੧) ਮੇਰੀ ਕਿਸਮਤ ਰਹੀ ਵਲ ਖਾਂਦੀ।
ਰੁੱਤ ਝੋਰੇ ਦੀ ਕਿਉਂ ਨਹੀਂ ਜਾਂਦੀ?
ਤਨ ਦਾ ਜ਼ਖਮ ਤਾਂ ਭਰ ਜਾਂਦਾ ਹੈ,
ਮਨ ਦੀ ਪੀੜ ਸਦਾ ਤੜਪਾਂਦੀ।
ਜਾਵਾਂ ਤਾਂ ਹੁਣ ਕਿੱਧਰ ਜਾਵਾਂ?
ਧਰਤ ਵੀ ਪੈਰੋਂ ਹਟ ਹਟ ਜਾਂਦੀ।

—0—

(੨) ਕੋਈ ਮੇਰੇ ਖਾਬਾਂ ਨੂੰ ਲਾਂਬੂ ਲਾ ਰਿਹਾ ਹੈ।
ਅੱਜ ਅੱਖਾਂ ਅੱਗੇ ਮੇਰੇ ਨ੍ਹੇਰ ਛਾ ਰਿਹਾ ਹੈ।

'ਧਰਤ ਦਾ ਪੈਰਾਂ ਥਲਿਉਂ ਨਿਕਲਣਾ' ਇਕ ਅਜਿਹੀ ਰਹੱਸਮਈ ਗੁੰਝਲ ਹੈ ਕਿ ਕਿਸੇ ਸਥੂਲ-ਵਾਦੀਏ ਦੀ ਬੁੱਧੀ ਦੀ ਪਕੜ ਵਿਚ ਆਉਣ ਵਾਲੀ ਸ਼ੈਅ ਨਹੀਂ। ਆਧੁਨਿਕਤਾ ਦੇ ਪਰਿਪੇਖ ਵਿਚ ਲਘੂ ਮਾਨਵ ਦੀ ਮਾਨਸਿਕ ਸਥਿਤੀ ਦੇ ਅਸਾਵੇਂਪਨ ਨੂੰ ਪਰਖਿਆਂ ਇਸ ਕਾਵਿ-ਬਿੰਬ (ਧਰਤ ਦਾ ਪੈਰੋਂ ਹਟਣਾ) ਤੋਂ ਬਹੁ-ਅਰਥਤਾ ਦੀ ਪ੍ਰਤੀਤੀ ਹੋਣੀ ਅਵੱਸ਼ਕ ਹੈ। ਜਿਉਂ ਜਿਉਂ ਸਾਧਾਰਨ ਆਦਮੀ ਦੀ ਮਾਨਸਿਕ ਅਸਥਿਰਤਾ ਦਾ ਗੰਭੀਰ ਨੋਟਿਸ ਲਈਏ ਤਾਂ ਕਿਸੇ ਜ਼ਰਵੇਂ ਸੰਦਰਭ ਵਿਚ 'ਧਰਤ ਦਾ ਪੈਰੋਂ ਹਟਣਾ' ਦੇ ਕਈ ਅਰਥ ਨਿਸਚਿਤ ਕਰਨੇ


Sri Satguru Jagjit Singh Ji Elibrary NamdhariElibrary@gmail.com

ਪੈਣਗੇ। ਹੋ ਸਕਦਾ ਹੈ ਵਿਚਾਰ ਅਧੀਨ ਗ਼ਜ਼ਲਕਾਰ ਨੂੰ ਵੱਧ ਰਹੀ ਆਬਾਦੀ ਕਾਰਣ ਦਮ-ਘੋਟੂ ਵਾਤਾਵਰਣ ਸਤਾ ਰਿਹਾ ਹੋਵੇ ਤੇ ਉਸਨੂੰ ਇਹ ਅਹਿਸਾਸ ਜਿਤਲਾ ਰਿਹਾ ਹੋਵੇ ਜਿਵੇਂ 'ਧਰਤੀ ਪੈਰਾਂ ਥਲਿਓਂ ਨਿਕਲੀ ਕਿ ਨਿਕਲੀ' ਤੇ ਹੁਣ ਉਹ ਸੋਚ ਰਿਹਾ ਹੋਵੇ ਕਿ 'ਧਰਤੀ ਵੀ ਜੇ ਪੈਰਾਂ ਥੱਲਿਉਂ ਨਿਕਲ ਗਈ' ਤਾਂ ਫਿਰ ਉਹ ਕਿਧਰ ਜਾਵੇਗਾ ? ਉਸਦੀ ਤਾਂ ਟੇਕ ਹੀ ਧਰਤੀ ਹੈ। ਜਾਂ ਕਵੀ ਦਾ ਇਸ਼ਾਰਾ ਉਸ ਵੱਲ ਹੋਵੇ, ਜਿਸ ਵਲ ਸੰਕੇਤ ਸਾਡਾ ਇਕ ਪੰਜਾਬੀ ਮੁਹਾਵਰਾ 'ਪੈਰਾਂ ਥੱਲਿਉਂ ਜ਼ਮੀਨ ਨਿਕਲਣੀ' ਦਿੰਦਾ ਹੈ। ਅਰਥਾਤ ਅਸੀਂ ਘਬਰਾ ਕੇ ਜਾਂ ਹੈਰਾਨ ਹੋਏ ਇੰਜ ਕਹਿੰਦੇ ਹਾਂ 'ਮੈਨੂੰ ਇਹ ਦਰਦਨਾਕ ਖਬਰ ਸੁਣਕੇ ਇਓਂ ਲੱਗਾ ਜਿਵੇਂ ਮੇਰੇ ਪੈਰਾਂ ਥੱਲਿਉਂ ਜ਼ਮੀਨ ਹੀ ਨਿਕਲ ਚੱਲੀ ਹੋਵੇ।' ਇੰਜ ਹੀ ਦੂਸਰੇ ਸ਼ਿਅਰ ਦੀ ਹਾਲਤ ਹੈ।

ਕੋਈ ਮੇਰੇ ਖਾਬਾਂ ਨੂੰ ਲਾਂਬੂ ਲਾ ਰਿਹਾ ਹੈ।

ਇਸ ਵਿਚ ਕਵੀ ਨੇ ਬਲਵਾਨ ਤਨਾਉ ਦਾ ਪ੍ਰਸਤੁਤੀ-ਕਰਣ ਕੀਤਾ ਹੈ। ਸਰੋਤਾ ਦੋਹਰੀ ਦ੍ਰਿਸ਼ਟੀ ਰੱਖਣ ਲੱਗ ਪੈਂਦਾ ਹੈ। ਤਨਾਉ ਇਸ ਪੱਖ ਤੋਂ ਉਪਜਦਾ ਹੈ ਕਿ ਆਇਆ 'ਕਵੀ' ਦੇ ਖਾਬਾਂ ਨੂੰ ਲਾਂਬੂ ਕਿਸੇ ਆਦਮੀ/ਇਸਤਰੀ ਵਲੋਂ ਲਗਾਇਆ ਗਿਆ ਹੈ ਜਾਂ ਉਸਨੂੰ ਕਿਸੇ ਅਜਿਹੀ ਸਥਿਤੀ ਵਿਚ ਹੀ ਧਕੇਲ ਦਿਤਾ ਗਿਆ ਹੈ ਜਿਸ ਕਾਰਣ ਉਸਨੇ ਭਵਿਖ ਵਿਚ ਬਣਨਾ ਕੁਝ ਸੀ ਤੇ ਬਣ ਕੁਝ ਹੋਰ ਗਿਆ ਹੈ ? ਉਹ ਵੀ ਨਾਕਾਰਤਮਕ ਪੱਖ ਤੋਂ ਕੁਝ ਬਣਿਆ ਹੈ। ਇਹ ਸਤਰਾਂ ਪੜ੍ਹਦਾ ਤੇ ਵਿਚਾਰਦਾ ਪਾਠਕ ਅਛੋਪਲੇ ਜਿਹੇ ਦੂਸਰੀ ਪੰਗਤੀ ਤੇ ਆ ਟਪਕਦਾ ਹੈ :

ਅੱਜ ਅੱਖਾਂ ਅੱਗੇ ਮੇਰੇ ਨ੍ਹੇਰ ਛਾ ਰਿਹਾ ਹੈ।

ਇਸ ਤੋਂ ਉਪਰਲੀ ਟੂਕ ਤੋਂ ਪਾਠਕ ਨੂੰ ਇਹ ਆਸ ਬੱਝੀ ਸੀ ਕਿ ਸ਼ਾਇਦ 'ਮੈਂ' ਲਾਂਬੂ ਲਾਉਣ ਦਾ ਕਾਰਨ ਦਸੇਗੀ ਕਿ ਕਿਉਂ ਲੱਗਾ ? ਤੇ ਕਿਸ ਨੇ ਲਾਇਆ ? ਅਰਥਾਤ ਲਾਉਣ ਵਾਲੇ ਦਾ ਚਿੱਤਰ ਪੇਸ਼ ਕਰੇਗੀ। ਪਰ 'ਮੈਂ' ਨੂੰ ਸੁਲਝਾਉ ਦੀ ਕੋਈ ਚਿੰਤਾ ਨਹੀਂ ਤੇ ਉਸਨੇ ਤਨਾਉ ਨੂੰ ਮੁਕਤ ਕਰਨ ਦੀ ਬਜਾਏ ਇਕ ਮੁਫੱਕਿਰ (ਚਿੰਤਾ) ਵਾਂਗੂ ਹੋਰ ਤਨਾਉ ਅਗਲੀ ਪੰਗਤੀ ਵਿੱਚ ਸਿਰਜ ਧਰਿਆ ਹੈ।

ਅੱਜ ਅੱਖਾਂ ਅੱਗੇ ਮੇਰੇ ਨ੍ਹੇਰ ਛਾ ਰਿਹਾ ਹੈ।

'ਨ੍ਹੇਰ ਛਾਉਣ' ਦਾ ਕਾਰਣ ਕਿਸੇ ਸੰਦਰਭ ਵਿਚ ਹੀ ਗ੍ਰਹਿਣਿਆਂ ਜਾ ਸਕਦਾ ਹੈ। ਹੋ ਸਕਦਾ ਹੈ ਕਿ ਮਾਸ਼ੂਕਾ ਨੇ "ਮੈਂ" ਦੇ ਅਰਮਾਨਾਂ ਭਰੇ ਖਾਬਾਂ ਨੂੰ ਬੇਵਫਾਈ ਦੇ ਲਾਂਬੂ ਲਾਏ ਹੋਣ, ਪਰ ਲਾਂਬੂ ਲੱਗਣ ਨਾਲ ਨ੍ਹੇਰ ਨੂੰ ਚਾਨਣ ਵਿਚ (ਮੇਰੇ ਮਤ ਅਨੁਸਾਰ) ਬਦਲਿਆ ਜਾ ਸਕਦਾ ਹੈ, ਪਰ ਏਥੇ 'ਮੈਂ' ਦਾ ਲਾਂਬੂ ਕੋਈ ਆਮ ਲਾਂਬੂ ਨਹੀਂ, ਸਗੋਂ ਵਿਸ਼ੇਸ਼ ਲਾਂਬੂ ਹੈ। ਵੈਸੇ ਵੀ 'ਭੱਟੀ-ਕਾਵਿ' ਵਿਚ ਸ਼ਬਦਾਂ ਨੂੰ ਵਿਸ਼ੇਸ਼ੀਕਰਣ ਦਾ ਪਹਿਰਾਵਾ ਪੁਆਉਣ ਦੀ ਬਿਰਤੀ ਥਾਂ ਥਾਂ ਤੇ ਮਿਲਦੀ ਹੈ ਜਿਵੇਂ ਪਹਿਲੇ ਸ਼ਿਅਰ ਵਿਚ ਧਰਤੀ ਕਾਰਜ ਕਰਦੀ ਦਿਖਾਈ ਹੈ (ਧਰਤ ਵੀ ਪੈਰੋਂ ਹਟ ਹਟ ਜਾਂਦੀ)। ਇੰਜ ਇਹ ਧਰਤੀ ਆਮ ਧਰਤੀ ਨਹੀਂ, ਜਿਥੇ ਕੁਝ ਬੀਜੀਦਾ ਹੈ, ਸਗੋਂ ਵਿਸ਼ੇਸ਼ ਧਰਤੀ ਹੈ।

ਸਾਡੀ ਜ਼ਿੰਦਗੀ ਵਿਚ ਹਮੇਸ਼ਾ ਵਿਰੋਧਾਭਾਸੀ ਸਥਿਤੀ ਦੀ ਧੁੰਦ ਪਈ ਰਹਿੰਦੀ ਹੈ। ਇਸ ਵਿਰੋਧਾਭਾਸੀ ਸਥਿਤੀ ਦੀ ਅਭਿਵਿਅਕਤੀ ਕਰਨ ਵਾਲੇ ਕਵੀ ਪੰਜਾਬੀ ਵਿਚ ਅੰਸ਼ਿਕ ਰੂਪ ਵਿਚ ਹੀ ਹਨ। ਆਂਤਰਿਕ ਦਵੰਦ ਦੀ ਪੇਸ਼ਕਾਰੀ ਉਹੋ ਸਾਹਿਤਕਾਰ ਕਰ ਸਕਦਾ ਹੈ, ਜਿਸ ਕੋਲ ਆਪਣਾ ਕਮਾਇਆ ਹੋਇਆ ਅਨਭਵ ਹੋਵੇ। ਇਹ ਅਨੁਭਵ ਮੌਲਿਕ ਉਦੋਂ ਬਣਦਾ ਹੈ ਜਦੋਂ ਕਵੀ ਅਨੁਭਵ ਨੂੰ ਵਿਸ਼ਵਾਸ ਅਤੇ ਪ੍ਰਤੀਤੀ ਦੀ ਪੱਧਰ ਤੇ ਹੰਢਾਉਂਦਾ ਹੈ। ਅਨੁਭਵ ਦੇ ਸੰਦਰਭ ਵਿਚ ਜੇ ਵੇਖੀਏ ਤਾਂ "ਭੱਟੀ-ਕਾਵਿ" ਵਿਚ ਮੌਲਿਕਤਾ ਦੀ ਘਾਟ ਨਹੀਂ। ਉਸਦੀ ਜੀਵਨ ਅਨੁਭੂਤੀ ਵਿੱਚੋਂ ਉਸਦੇ ਚਰਿਤ੍ਰਿਕ ਬਿੰਬਾਂ ਨੂੰ ਪਛਾਣਿਆ ਜਾ ਸਕਦਾ ਹੈ, ਜੋ ਸੌ ਫੀਸਦੀ ਉਲਝਣ ਮਈ ਹਨ। 'ਭੱਟੀ' ਆਪਣੇ ਅਨੁਭਵ ਵਿੱਚੋਂ ਉਪਜੀਆਂ ਵਿਰੋਧੀ ਅਸਲੀਅਤਾਂ ਦਾ ਆਪਸੀ ਮੁਕਾਬਲਾ ਕਰਵਾ ਕੇ ਜ਼ਿੰਦਗੀ ਦੀ ਰਹੱਸਮਯਤਾ ਜਾਂ ਜ਼ਿੰਦਗੀ ਦੇ ਸਾਰਥਕ ਅਰਥ ਉਘਾੜਨ ਵਲ ਜਤਨਸ਼ੀਲ ਹੈ।

(੧) ਮੇਰੇ ਦਰ ਤੇ ਸੂਰਜ ਲਿਸ਼ਕੇ,
ਬਦਲੀ ਕੋਈ ਨਹੀਂ ਹੈ ਆਂਦੀ।

(੨) ਰਾਤ ਕਾਲੀ ਸ਼ੂਕਦੀ ਬਣ ਸੱਪਣੀ,
ਮੇਰੇ ਤੋਂ ਸੂਰਜ ਵੀ ਓਹਲਾ ਕਰ ਲਿਆ।

ਸੂਰਜ/ਬੱਦਲੀ, ਰਾਤ ਕਾਲੀ/ਸੂਰਜ, ਆਦਿ ਆਂਤਰਿਕ ਦਵੰਦ ਉਸਦੀ ਗ਼ਜ਼ਲਗੋਈ ਦੇ ਸਾਰਥਕ ਤੱਤਾਂ ਨੂੰ ਉਘਾੜਦੇ ਹਨ। ਕਦੀ ਉਹ ਸੂਰਜ ਦੀ ਬਜਾਏ ਬਦਲੋਟੀ ਲਈ (ਬਦਲੀ ਕੋਈ ਨਹੀਂ ਹੈ ਆਂਦੀ) ਤਰਸ ਰਿਹਾ ਹੈ ਤੇ ਕਦੀ ਸੂਰਜ ਨੂੰ ਤਰਸ


Sri Satguru Jagjit Singh Ji Elibrary NamdhariElibrary@gmail.com

ਰਿਹਾ ਹੈ (ਮੇਰੇ ਤੋਂ ਸੂਰਜ ਵੀ ਓਹਲਾ ਕਰ ਲਿਆ)। ਇੰਜ ਉਸਦਾ ਆਪਾ ਉਲਝਿਆ ਪਿਆ ਹੈ, ਜਿਸ ਵਿਚੋਂ ਵਿਰੋਧਾਭਾਸ ਉਪਜ ਰਿਹਾ ਹੈ। ਇਹ ਖੰਡਿਤ ਮਾਨਵ ਦੀ ਹੀ ਨਿਸ਼ਾਨੀ ਹੈ। ਆਧੁਨਿਕ ਜੀਵਨ ਇਕ ਸਥਿਤੀ ਵਿਚੋਂ ਪੈਦਾ ਹੋਈਆਂ ਅਣਗਿਣਤ ਮਾਨਸਿਕ ਤੇ ਭਾਵੁਕ ਰੁਚੀਆਂ ਚੋਂ ਜਨਮੇਂ ਤਨਾਓ ਉਸਦੇ ਹਰ ਇਕ ਸ਼ਿਅਰ ਵਿਚ ਰੂਪਮਾਨ ਹਨ। ਕਦੀ ਕਦੀ ਉਸ ਵਿਚਲਾ ਲਘੂ ਮਨੁਖ ਮਹਾਂ ਮਾਨਵ ਬਣਨ ਪ੍ਰਤੀ [ਬਿੰਦੂ ਤੋਂ ਰੇਖਾ ਤੱਕ ਦਾ ਸਫਰ] ਰੁਚਿਤ ਹੋ ਜਾਂਦਾ ਹੈ, ਪਰ ਫਿਰ ਝਟ ਅਗਲੇ ਸ਼ਿਅਰ ਵਿਚ ਲਘੂ ਮਾਨਵ ਦੀ ਸੁਰ ਹੀ ਬੁਲੰਦ ਕਰਨ ਲਗ ਜਾਂਦਾ ਹੈ।

[੧] ਜ਼ਮਾਨੇ 'ਚ ਉਹ ਹੀ ਉਭਰਦਾ ਰਿਹਾ।
ਜ਼ਮਾਨੇ ਦੇ ਜੋ ਨਾਲ ਚਲਦਾ ਰਿਹਾ।
[ਮਹਾਂ ਮਾਨਵ ਦਾ ਸੰਕਲਪ]

[੨[ ਮੇਰੇ ਨਾਲ ਹੋਏ ਕਈ ਹਾਦਸੇ,
ਮੈਂ ਹਰ ਹਾਦਸੇ ਵਿਚ ਸੰਭਲਦਾ ਰਿਹਾ।

[੩] ਕਿਨਾਰੇ ਤੇ ਆ ਕੇ ਮੈਂ ਡੁਬਿਆ ਸਦਾ,
ਇਹ ਚੱਕਰ ਮੇਰੇ ਤੇ ਕੀ ਚਲਦਾ ਰਿਹਾ ?

'ਕਿਨਾਰੇ ਤੇ ਆਕੇ ਡੁਬਣਾ' ਤੇ 'ਚੱਕਰ ਦਾ ਚਲਣਾ' ਤੋਂ ਸਪਸ਼ਟ ਹੈ ਕਿ ਉਸ ਵਿਚਲੇ ਲਘੂ ਮਨੁਖ ਨੂੰ ਅਹਿਸਾਸ ਜ਼ਰੂਰ ਹੈ ਕਿ ਕਿਸ ਥਾਂ ਤੇ ਜਾਕੇ ਉਹ ਨੁਕਸਾਨ ਉਠਾਂਦਾ ਹੈ।

ਵਿਚਾਰ ਅਧੀਨ ਗ਼ਜ਼ਲਕਾਰ. ਸੰਦਰਭ ਵਿਮੁਖ ਸ਼ਿਅਰਾਂ ਦੀ ਬੁਣਤੀ ਕਰਨ ਪ੍ਰਤੀ ਗਤੀਸ਼ੀਲ ਨਹੀਂ। ਵਿਸ਼ੇਸ਼ ਤੌਰ ਤੇ ਲਘੂ ਮਨੁੱਖ ਵਿਚ ਹੋ ਰਹੀ ਉਧੇੜ ਬੁਣ।

ਮੇਰੇ ਨਾਲ ਹੋਏ ਕਈ ਹਾਦਸੇ,
ਮੈਂ ਹਰ ਹਾਦਸੇ ਵਿਚ ਸੰਭਲਦਾ ਰਿਹਾ।

ਦੀ ਬੁਣਤੀ ਕਿਸੇ ਸੰਦਰਭ ਵਿਚ ਹੀ ਕਰਦਾ ਹੈ। 'ਭੱਟੀ-ਕਾਵਿ' ਵਿਚ ਸੁਹਜ-ਚਿੱਤਰਾਂ ਦੀਆਂ ਤਾਂ ਤਹਿਆਂ ਲਗੀਆਂ ਪਈਆਂ ਹਨ। ਇਨ੍ਹਾਂ ਸੁਹਜੀਲੇ ਚਿਤਰਾਂ ਦਾ ਦਮ ਤਾਜ਼ਾ ਕਰਨ ਲਈ ਉਹ 'ਤਨਾਉ' ਦਾ ਹਥਿਆਰ ਵਰਤਦਾ ਹੈ।

ਗੁਜ਼ਰਦਾ, ਹੈ ਕੋਲੋਂ ਕੋਈ ਮੁਸਕਰਾ ਕੇ,
ਜਲਾਂਦੀ ਹੈ ਦਿਲ ਇਹ ਨਜ਼ਾਕਤ ਕਿਸੇ ਦੀ।

ਪਹਿਲੀ ਲਾਈਨ ਵਿਚ ਤਨਾਉ ਨੂੰ ਸਿਰਜਿਆ ਹੈ ਤੇ ਅਖੀਰ 'ਜਲਾਂਦੀ ਹੈ ਨਜ਼ਾਕਤ' ਹੋਣਾ ਉਸ ਤਨਾਉ ਦੀ ਕੱਸ ਦਾ ਢਿਲਿਆਂ ਹੋਣਾ ਹੈ। ਡਾ. ਹਰਭਜਨ ਮੁਤਾਬਕ "ਕਵਿਤਾ ਜਾਂ ਤਾਂ ਤਨਾਉ ਤੋਂ ਮੁਕਤ ਹੋਣ ਦੇ ਜਤਨ ਕਾਰਣ ਹੋਂਦ ਵਿਚ ਆਉਂਦੀ ਹੈ ਜਾਂ ਕਿਸੇ ਤਨਾਉ ਨੂੰ ਸਿਰਜਣ ਦੇ ਜਤਨ ਕਾਰਣ।" (ਰਚਨਾ ਸੰਰਚਨਾ ਚੋਂ)। ਉਪਰੋਕਤ ਸੁਹਜੀਲਾ ਚਿਤਰ ਤਨਾਉ ਨੂੰ ਸਿਰਜਣ ਕਰਕੇ ਹੀ ਕਵਿਤਾ ਦੀ ਸ਼ੈਅ ਬਣਿਆ ਹੈ। ਚਿਤਰਾਂ ਦੀ ਪ੍ਰਮਾਣਿਕਤਾ ਦਾ ਇਕ ਇਹ ਵੀ ਲੱਛਣ ਹੈ ਕਿ ਉਹ ਵਿਅਕਤੀਗਤ ਅਤੇ ਵਿਅਕਤੀਕ੍ਰਿਤ ਅਨੁਭਵ ਆਧਾਰਤ ਹਨ।

ਸਾਡੇ ਮੁਢਲੇ ਦੌਰ ਦੇ ਗ਼ਜ਼ਲਕਾਰ ਇਕੋ ਕੱਥ ਤੇ ਇਕੋ ਕਥਨ ਢੰਗ ਦਾ ਆਪਣੇ ਕਲਾਮ ਵਿਚ ਪ੍ਰਸਤੁਤੀਕਰਣ ਕਰਦੇ ਰਹੇ ਹਨ। 'ਭੱਟੀ-ਕਾਵਿ' ਇਕੋ ਕੱਥ ਤੇ ਇਕੋ ਕਥਨ ਢੰਗ ਪ੍ਰਤੀ ਰੁਚਿਤ ਨਹੀਂ। ਨਿਸਚਿਤ ਕੱਥ ਨੂੰ ਨਵੇਂ ਕਥਨ ਢੰਗ ਵਿਚ ਰੂਪਮਾਨ ਕਰਨਾ 'ਭੱਟੀ ਕਾਵਿ' ਦੀ ਇਕ ਹੋਰ ਵਿਲੱਖਣਤਾ ਹੈ।

ਜਾਲ ਕੇ ਬਿਜਲੀ ਨੇ ਕੀਤਾ ਇਹ ਸਵਾਲ,
"ਰਾਖ ਹੋਇਆ ਆਸ਼ਿਆਨਾਂ ਕਿਸ ਤਰ੍ਹਾਂ ?"

'ਬਿਜਲੀ ਨੇ ਆਸ਼ਿਆਨਾਂ ਸਾੜਨਾ' ਆਦਿ ਕੱਥ ਨੂੰ ਉਰਦੂ, ਫਾਰਸੀ ਗ਼ਜ਼ਲਗੋਆਂ ਨੇ ਬੇਹੱਦ ਵਰਤਿਆ। ਇਥੋਂ ਤੱਕ ਕਿ ਪੰਜਾਬੀ ਦੇ ਮੁਢਲੇ ਦੌਰ ਦੇ ਗ਼ਜ਼ਲਕਾਰਾਂ ਨੇ ਵੀ ਉਰਦੂ ਦੀ ਰੀਸੇ ਇਸ ਕੱਥ ਨੂੰ ਇਕੋ ਹੀ ਰੂੜੀ ਹੋਏ ਅੰਦਾਜ਼ 'ਚ ਪੇਸ਼ ਕੀਤਾ। 'ਭੱਟੀ' ਨੇ ਇਕਰੂਪਤਾ ਦੇ ਸੰਕਲਪ ਨੂੰ ਤੋੜਿਆ।

'ਬਿਜਲੀ ਦਾ ਆਸ਼ਿਆਨਾ ਸਾੜਕੇ' ਤੇ ਫਿਰ ਖੁਦ ਹੀ ਸਵਾਲ ਕਰਨਾ ਕਿ 'ਕਿਸ ਤਰ੍ਹਾਂ ਜਲਿਆ ?' ਇਕ ਅਨੂਠੀ ਅਭਿਵਿਅਕਤੀ ਹੈ। ਇੰਜ 'ਭੱਟੀ' ਨੇ ਸੰਸਥਾ ਮੂਲਕ ਚਿੰਨ੍ਹਾਂ 'ਚ ਵੀ ਜਾਨ ਭਰੀ ਹੈ।

ਇੰਝ ਆਧੁਨਿਕ ਜ਼ਿੰਦਗੀ ਦੇ ਯਥਾਰਥ ਬੋਧ ਵਿਚੋਂ ਪੈਦਾ ਹੋਈ ਆਦਮੀ ਦੀ ਮਾਨਸਿਕਤਾ ਦੇ ਸੰਕਟ ਨੂੰ ਰੂਪਮਾਨ ਕਰਨਾ 'ਭੱਟੀ' ਵਰਗੇ ਹੰਢੇ ਵਰਤੇ ਅਨੁਭਵੀ ਦਾ ਹੀ ਕੰਮ ਹੈ। ਮੇਰੀ ਜਾਚੇ ਗ਼ਜ਼ਲ ਮਾਧਿਅਮ ਅਪਣਾ ਕੇ ਉਹ ਵਧੇਰੇ ਆਧੁਨਿਕ ਜੁਗ ਦੇ ਉਸ ਵਿਅਕਤੀ ਦੀ ਹੀ ਅਭਿਵਿਅਕਤੀ ਕਰਨ ਪ੍ਰਤੀ ਰੁਚਿਤ ਹੈ, ਜਿਸਨੂੰ ਕਿਸੇ ਉਲਝਣਮਈ ਸਥਿਤੀ ਵਿਚ ਮਜਬੂਰਨ ਰਹਿਣਾ ਪੈ ਰਿਹਾ ਹੈ। ●

ਜਸਵੰਤ ਬੇਗੋਵਾਲ, ਲੈਕਚਰਾਰ
ਗੌਰਮਿੰਟ ਹਾਈ ਸਕੂਲ ਲਾਲੜੂ (ਪਟਿਆਲਾ)


Sri Satguru Jagjit Singh Ji Elibrary NamdhariElibrary@gmail.com

Registered : NW/JL—97 MONTHLY WARIAM January
Registered with the registrar of News Papers for India No. 26453/75

੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ASOKA BISCUIT




ਭਰਪੂਰ ਤੰਦਰੁਸਤੀ ਅਤੇ ਵਧੀਆ ਸਵਾਦ ਲਈ ਵਰਤੋ

Phones : 5656 / 5625

## *Sri Hari Partap Trading Centre*

**6/85 W. E. A. KAROL BAGH**
**NEW DELHI-110005**

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Sri Satguru Jagjit Singh Ji Elibrary NamdhariElibrary@gmail.com